ਹਰਿਭਜਨ ਸਿੰਘ

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਲਿਖਦੇ ਹਨ :

"ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀ ਲਿਖਤ ਨੂੰ ਜਿਉਂ ਜਿਉਂ ਪੜ੍ਹੋ, ਰਹੱਸ ਵਿਚੋਂ ਨਵਾਂ ਰੱਸ ਨਿਕਲਦਾ ਹੈ। ਭਾਵੇਂ ਉਹ, "ਮਹਲਾ" ਦਾ ਉਚਾਰਣ ਕਿਵੇਂ ਕਰਨਾ ਹੈ, ਲਿਖ ਰਹੇ ਹੋਣ, ਭਾਵੇਂ ਗੁਰਮਤਿ-ਗੁਰਜ ਭਾਵਾਂ ਨੂੰ ਖੋਲ੍ਹ ਰਹੇ ਹੋਣ, ਲਿਖਤ ਨੂੰ ਢਿੱਲਿਆਂ ਨਹੀਂ ਪੈਣ ਦੇਂਦੇ। ਭਾਵੇਂ, 'ਸਾਚੀ ਪ੍ਰੀਤਿ' ਵਿਚ ਭਾਈ ਨੰਦ ਲਾਲ ਜੀ ਦੀਆਂ ਗਜ਼ਲਾਂ ਉਲਥ ਰਹੇ ਹੋਣ, ਜਾਂ ਗੁਰੂ-ਸਾਹਿਬਾਨ ਦੀਆਂ ਜੀਵਨੀਆਂ ਲਿਖ ਰਹੇ ਹੋਣ, ਜਦ ਤਕ ਪਾਠਕ ਦੀ ਤਸੱਲੀ ਨ ਹੋ ਜਾਏ, ਦਲੀਲਾਂ ਦਾ ਭੰਡਾਰ ਹੀ ਲਗਾ ਦੇਂਦੇ ਹਨ। ਫਿਰ, ਸਭ ਤੋਂ ਵਾਧਾ ਇਹ ਕਿ ਪਿਛਲੇ 40 ਸਾਲਾਂ ਤੋਂ [illegible] ਮੈਂ, ਉਨ੍ਹਾਂ ਦਾ, 30 ਸਾਲ ਪਹਿਲਾਂ ਲਿਖਿਆ ਲੇਖ — [illegible] ਸਾਂ, ਤਾਂ ਇੰਞ ਪਿਆ ਲੱਗੇ ਕਿ ਹੁਣੇ ਹੀ [illegible] ਪਾਠਕ ਨੂੰ ਨਾਲ ਲੈ ਕੇ ਤੁਰਨ ਦਾ ਇਹ ਗੁਣ ਉਨ੍ਹਾਂ ਨੇ ਸ਼ਾਇਦ, ਬਾਣੀ ਨੂੰ ਪੜ੍ਹ ਪੜ੍ਹ [illegible] ਗ੍ਰਹਿਣ ਕਰ ਲਿਆ ਹੈ।

ਇਕ ਵਾਰੀ ਪ੍ਰਿੰਸੀਪਲ ਸਾਹਿਬ [illegible] ਤਿਆਗਿਆ ਕਿ ਉਸ ਪਾਸੇ ਨਿਰਾ ਕਾਗਜ਼ਾਂ ਉੱਤੇ [illegible] ਜਿਸ ਵਿਚ ਸੋਚ ਘੱਟ ਅਤੇ [illegible] ਆਉਣ ਪਿੱਛੋਂ, ਉਨ੍ਹਾਂ ਕਦੇ ਪਿੱਛੇ ਨਹੀਂ [illegible] ਕਹਿੰਦੇ ਹਨ, ਸਾਰੇ ਹੀ ਬੁੱਝੇ ਹੋਏ ਦੀਵੇ ਜਗਾਉਣ [illegible] ਨਿੱਜੀ ਤੌਰ ਉੱਤੇ ਪਤਾ ਹੈ ਕਿ ਕਈ ਦੀਵੇ [illegible] ਰਹੇ ਹਨ।..."

( [illegible] )

ਪ੍ਰਕਾਸ਼ਕ

Printed at : SAHIB DAYAL PRINTERS
66 Industrial [illegible]

ਗੁਰਬਾਣੀ ਲਿਖਣ-ਵਿਧੀ ਵਿਆਕਰਣ

ਤੇ

ਸ਼ੁੱਧ ਉਚਾਰਣ

੧ੳ ਸਤਿ ਗੁਰ ਪ੍ਰਸਾਦਿ ॥

# ਜਵਾਬ-ਉਲ-ਜਵਾਬ

(ਗੁਰਬਾਣੀ ਲਿਖਣ-ਵਿਧੀ, ਵਿਆਕਰਣ

ਤੇ

ਸ਼ੁੱਧ ਉਚਾਰਨ ਬਾਰੇ)

With Best Compliments
From:-
Delhi Sikh Gurdwara Management
Committee

ਪ੍ਰਿੰ. ਹਰਿਭੰਜਨ ਸਿੰਘ (ਭਾਈ ਸਾਹਿਬ)

© ਸਭ ਹੱਕ ਲੇਖਕ ਦੇ ਰਾਖਵੇਂ ਹਨ

## ਏਸੇ ਕਲਮ ਤੋਂ ਹੋਰ :

1. ਗੁਰਮਤਿ ਵਿਆਖਿਆਨ
2. ਦਸ ਗੁਰ ਰਤਨਾਵਲੀ
3. ਵਿਸ਼ੇਸ ਗੁਰਮਤਿ ਲੇਖ
4. ਅੰਮ੍ਰਿਤ ਤੇ ਆਤਮਾ
5. ਗੁਰਬਾਣੀ ਸੰਪਾਦਨ ਨਿਰਣੈ
6. ਗੁਰਬਾਣੀ ਦੀ ਲੋਅ ਵਿੱਚ
7. ਸਾਚੀ ਪ੍ਰੀਤਿ (ਅਰਥ ਤੇ ਵਿਆਖਿਆ : ਗ਼ਜ਼ਲਾਂ ਭਾਈ ਨੰਦ ਲਾਲ 'ਗੋਯਾ'
8. ਜਵਾਬ-ਉਲ-ਜਵਾਬ (ਗੁਰਬਾਣੀ ਲਿਖਣ-ਵਿਧੀ ਤੇ ਸ਼ੁੱਧ ਉਚਾਰਣ ਬਾਰੇ)
9. Gems of Thoughts from Guru Nanak
10. ਅਨੰਦੁ ਸੁਣਹੁ ਵਡਭਾਗੀਹੋ (ਅਰਥ ਤੇ ਵਿਆਖਿਆ)
11. "ਮਹਲਾ" ਪਦ ਦਾ ਸ਼ੁੱਧ ਉਚਾਰਣ
12. ਆਦਰਸ਼ਕ ਸਿੱਖ ਗੁਰਦੁਆਰਾ ਐਕਟ
13. ਗੁਰੂ ਨਾਨਕ ਨਿਰਮਲ ਪੰਥ ਨਾਲ ਧਰੋਹ ਤੇ ਧੱਕਾ (ਟਰੈਕਟ)
14. ਸਿੱਖ ਧਰਮ ਦੀਆਂ ਅਮਰ ਤੇ ਬੁਨਿਆਦੀ ਸਾਂਝਾਂ (ਓਹੀ)
15. ਸਿੱਖੀ ਤੇ ਸਮਾਜਵਾਦ (ਓਹੀ)
16. ਅਨਮੋਲ ਵਿਕੋਲਿਤਰੇ ਗੁਰਮਤਿ ਲੇਖ ਆਦਿ, ਆਦਿ (ਖਰੜਾ)

ਪਹਿਲੀ ਵਾਰ : ਸਤੰਬਰ 1989

ਕਾਪੀਆਂ : 750

ਕੀਮਤ : 35 ਰੁਪਏ

ਪ੍ਰਕਾਸ਼ਕ : ਸਤਿਨਾਮ ਪ੍ਰਕਾਸ਼ਨ, 1186, ਸੈਕਟਰ 18-ਸੀ, ਚੰਡੀਗੜ੍ਹ-160 018

ਛਾਪਕ : ਸਾਹਿਬ ਦਇਆਲ ਪ੍ਰਿੰਟਰਜ਼, 66, ਇੰਡਸਟ੍ਰੀਅਲ ਏਰੀਆ, ਫੇਜ਼-1, ਚੰਡੀਗੜ੍ਹ।

## ਪਹਿਲਾਂ ਸੋਧੋ, ਫੇਰ ਪੜ੍ਹੋ

| ਪੰਨਾ | ਸਤਰ | ਜੋ ਛਪਿਆ ਹੈ | ਜੋ ਛਪਣਾ ਸੀ |
|---|---|---|---|
| 1 | 5 | ਸ਼ੁੱਧ | ਸ਼ੁੱਧ |
| 3 | 27 | ਵਕਤੀ | ਵਿਅਕਤੀ |
| 12 | 29 | ਇਕੁ | ਇਕ |
| 13 | 1 | ਤਰ | ਤੌਰ |
| 13 | 10 | ਬੇਨਤੀ | ਬੇਨੰਤੀ |
| 13 | 13 | ਜਿਨਿ | ਜਿਨ |
| 15 | 19 | ਗੁਨਾਹਾਂ | ਗੁਨਹਾਂ |
| 15 | 25 | ਰਿ | ਹਰ |
| 18 | 13 | (ਮਨੰਤ) | ਮਨੌਤ |
| 19 | 18 | ਕੋਈ | ਕਈ |
| 26 | 15 | ਸੁਸਰੀ | ਸੁਰਸਰੀ |
| 27 | 29 | ਪੰਜ ਮਰਗ | ਮਰਗ |
| 30 | 18 | ਗੁਰ-ਗੁਰ ਪ੍ਰਸਾਦਿ | ਗੁਰ ਪ੍ਰਸਾਦਿ |
| 30 | 23 | ਦੇ | ਤੇ |
| 31 | 23 | ਗੁਰ ਪ੍ਰਸਾਦਿ | ਗਰ ਪ੍ਰਸਾਦ |
| 32 | 14 | ਨੂੰ | ਨੇ |
| 32 | 24 | ਲ'ਦੇ | ਲੈਂਦੇ |
| 34 | 5 | ਦੇ | ਤੇ |
| 34 | 21 | ਸੇ | ਮੈਂ |
| 37 | 7 | ਹਨ | ਹਨ ਕਿ |
| 38 | 5 | ਗੁਰੁ ਕੋ ਹੁਕਮੁ | ਗੁਰ ਕ ਹੁਕਮਿ |
| 39 | 17 | ਮੀਲੇ | ਮੀਠੇ |
| 39 | 20 | ਕਰੰਦ | ਮਕਰੰਦ |
| 45 | 21 | ਕੁਲਰੂਪ | ਕੁਲ-ਰੂਪ |
| 47 | 26 | ਇਸ ਉੱਤੇ | Delete |
| 48 | 26 | ਖੁਸਨੁਮਾ | ਖੁਸ਼ਨੁਮਾ |
| 49 | 29 | ਪ੍ਰਸਾਦਿ | ਪ੍ਰਸਾਦ |
| 50 | 23 | ਗਿਆਨੀ ਜੀ | ਗਿਆਨੀ ਜੀ ਵੀ |
| 52 | 29 | ਜੀ | ਜੀ ਦੇ |
| 59 | 18 | ਲਲੁ | ਫਲੁ |
| 59 | 21 | ਗਰਬਾਣੀ | ਗੁਰਬਾਣੀ |
| 62 | 21 | ਲਬ | ਲਬੁ |

| ਪੰਨਾ | ਸਤਰ | ਜੋ ਛਪਿਆ ਹੈ | ਜੋ ਛਪਣਾ ਸੀ |
|---|---|---|---|
| 63 | 5 | ਮਸਕਤ | ਮਸਕਤਿ |
| 71 | 22 | ਬੰਦੀ | ਬਿੰਦੀ |
| 71 | 25 | ਜਿਨ | ਜਿਨੀ |
| 72 | 2 | ਦਆਰਾ | ਦੁਆਰਾ |
| 73 | 28 | ਗੁਫ-ਉਪਦੇਸ਼ | ਗੁਰ-ਉਪਦੇਸ਼ |
| 77 | 2 | ਵਚਾਣ | ਉਚਾਰਣ |
| 81 | 11 | ਕੱਗਣ | ਕੰਗਣ |
| 86 | 16 | ਤੇ | ਦੇ |
| 89 | 21 | ਮਹਿਤਾਬ | ਮਹਿਤਾਬ ਸਿੰਘ |
| 90 | 17 | ਭੁਲੇਖਾ ਪਾਉ | ਭੁਲੇਖਾ ਪਾਊ |
| 91 | 28 | ਕੇ | ਕੈ |
| 91 | 28 | ਕੋ | ਕੇ |
| 92 | 30 | ਜ਼ੇਹ | ਜ਼ੇਰ |
| 93 | 1 | ਹ | ਹੋ |
| 93 | 27 | ਗੁਰਸਿੱਖੀ | ਗੁਰਸਿੱਖੀਂ |
| 95 | 16 | ਅੱਵਸ਼ | ਆੱਵਸ਼ |
| 99 | 11 | ਸਲੋਕ | Delete |
| 99 | 32 | ਰਹਾਉ | Delete |
| 103 | 27 | ਦਾ | Delete |
| 104 | 8 | ਤਿੰਨ ਸ | ਤਿੰਨ ਸੌ |
| 105 | 5 | ਸਾਬਤ | ਸ਼ਾਬਤ |
| 109 | 21 | ਨਿਕਲ | ਨਿਕਲਤੇ |
| 112 | 5 | ਸ਼ੁੰਢ | ਸ਼ੁੰਢ |
| 112 | 28 | ਕਉਲ | ਕਉਲੁ |
| 113 | 2 | ਵਾਰ ਲਿਖੀ | ਵਾਰ ਆਖੀ |
| 118 | 30 | ਪੁਰਖ | ਪੁਰਖੁ |
| 122 | 7 | ਹਧ | ਹੱਥ |
| 123 | 31 | ਉਦਾਹਰਣ | ਉਚਾਰਣ |
| 125 | 5 | ਧੜਨਾ | ਪੜ੍ਹਨਾ |
| 125 | 13 | ਨਿਰਾਥ | ਨਿਰਾਰਥ |
| 127 | 2 | ਸ੍ਰੀਮਾਠ | ਸ੍ਰੀਮਾਨ |

ਪ੍ਰਿੰ. ਹਰਿਭਜਨ ਸਿੰਘ ਦੁਆਰਾ ਰਚੀ ਪੁਸਤਕ "ਜਵਾਬ-ਉਲ-ਜਵਾਬ" ਵੀ ਇਸੇ ਤਰ੍ਹਾਂ ਦਾ ਇਕ ਯਤਨ ਹੈ। ਪਰ ਇਹ ਯਤਨ ਉਨ੍ਹਾਂ ਦੀਆਂ ਹੋਰ ਰਚਨਾਵਾਂ ਦੀ ਤਰ੍ਹਾਂ ਉਨ੍ਹਾਂ ਦੇ ਅੰਦਰਲੇ ਦੀ ਪ੍ਰੇਰਨਾ ਦਾ ਫਲਸਰੂਪ ਨਹੀਂ। ਇਸ ਰਚਨਾ ਦੀ ਪ੍ਰੇਰਨਾ ਉਨ੍ਹਾਂ ਨੂੰ ਗਿਆਨੀ ਇੰਦਰ ਸਿੰਘ ਜੀ ਅਤੇ ਡਾ. ਹਰਕੀਰਤ ਸਿੰਘ ਦੁਆਰਾ ਲਿਖੀ ਕਿਤਾਬ : "ਗੁਰਬਾਣੀ ਦਾ ਸ਼ੁੱਧ ਉਚਾਰਨ" ਤੋਂ ਮਿਲੀ ਹੈ। ਪ੍ਰਿੰ. ਸਾਹਿਬ ਨੇ ਇਸ ਪੁਸਤਕ ਵਿਚ ਉਪਰੋਕਤ ਵਿਦਵਾਨਾਂ ਦੁਆਰਾ ਲੱਭੇ ਨਿਯਮਾਂ ਨੂੰ ਵਿਚਾਰਿਆ ਹੈ। ਪ੍ਰਿੰ. ਸਾਹਿਬ ਦਾ ਜ਼ੋਰ ਇਸ ਗੱਲ ਤੇ ਹੈ ਕਿ ਗੁਰਬਾਣੀ ਦੇ ਪਾਠ ਬਾਰੇ ਇਨ੍ਹਾਂ ਵਿਦਵਾਨਾਂ ਦੁਆਰਾ ਲੱਭੇ ਨਿਯਮ ਬਿਲਕੁਲ ਗਲਤ ਹਨ। ਪ੍ਰਿੰ. ਸਾਹਿਬ ਦੇ ਇਸ ਦਾਅਵੇ ਵਿਚ ਕਾਫੀ ਸੱਚ ਹੈ। ਸਸਾ ਅਤੇ ਸ਼ਸ਼ਾ, ਬਿੰਦੀ ਅਤੇ ਅੱਧਕ ਦੀ ਵਰਤੋਂ ਅਤੇ ਇਸੇ ਤਰ੍ਹਾਂ ਪੰਜਾਬੀ ਜ਼ੁਬਾਨ ਦੇ ਵਿਕਾਸ ਤੇ ਇਤਿਹਾਸ ਬਾਰੇ ਬਣਾਈਆਂ ਧਾਰਨਾਵਾਂ ਠੀਕ ਨਹੀਂ ਹਨ। ਬਹੁਤ ਸਾਰੀਆਂ ਗੱਲਾਂ ਤਾਂ ਐਸੀਆਂ ਵੀ ਹਨ, ਜਿਹੜੀਆਂ ਇਨ੍ਹਾਂ ਵਿਦਵਾਨਾਂ ਨੇ ਆਪ ਕਹੀਆਂ ਅਤੇ ਆਪ ਹੀ ਉਨ੍ਹਾਂ ਦਾ ਵਿਰੋਧ ਕਰ ਦਿੱਤਾ ਹੈ। ਇਸ ਤਰ੍ਹਾਂ ਦਾ ਸਵੈ-ਵਿਰੋਧ ਵਿਦਵਾਨ ਸਜਨਾਂ ਨੂੰ ਸ਼ੋਭਾ ਨਹੀਂ ਦਿੰਦਾ ਹੈ।

ਮੈਂ ਇਸ ਤਰ੍ਹਾਂ ਦਾ ਦਾਅਵਾ ਨਹੀਂ ਕਰ ਰਿਹਾ ਕਿ ਪੁਸਤਕ "ਜਵਾਬ-ਉਲ-ਜਵਾਬ", ਜਦੋਂ "ਗੁਰਬਾਣੀ ਦਾ ਸ਼ੁੱਧ ਉਚਾਰਨ" ਪੁਸਤਕ ਵਿਚਲੀਆਂ ਧਾਰਨਾਵਾਂ ਦਾ, ਬ-ਦਲੀਲ ਖੰਡਨ ਕਰਦੀ ਹੈ ਤਾਂ ਇਹ ਅੰਤਮ ਰੂਪ ਵਿਚ ਸੱਚ ਹੈ। ਇਸ ਤਰ੍ਹਾਂ ਦੀ ਕੋਈ ਧਾਰਨਾ ਲੇਖਕ ਨੂੰ ਵੀ ਨਹੀਂ ਬਣਾਨੀ ਚਾਹੀਦੀ; ਕਿਉਂਕਿ ਇਹ ਸਮੱਸਿਆ ਇਤਨੀ ਸੂਖਮ ਅਤੇ ਤਿਲਕਵੀਂ ਹੈ ਕਿ ਇਸ ਬਾਰੇ ਕੋਈ ਅੰਤਮ ਨਿਰਣੈ ਨਹੀਂ ਕੀਤਾ ਜਾ ਸਕਦਾ। ਹਾਂ, ਯਤਨ ਕੀਤਾ ਜਾ ਸਕਦਾ ਹੈ ਅਤੇ ਪ੍ਰਿੰਸੀਪਲ ਸਾਹਿਬ ਸਿੰਘ ਦਾ ਇਹ ਯਤਨ ਸ਼ਲਾਘਾਯੋਗ ਹੈ।

ਗੁਰਬਾਣੀ ਦੇ ਅਰਥਾਂ ਅਤੇ ਖਾਸ ਕਰਕੇ ਉਚਾਰਣ ਬਾਰੇ ਜੋ ਕੁਝ ਅਜ ਤਕ ਲਿਖਿਆ ਗਿਆ ਹੈ ਉਸ ਵਿਚ ਪੁਸਤਕ "ਜਵਾਬ-ਉਲ-ਜਵਾਬ" ਦੀ ਖਾਸ ਥਾਂ ਹੈ। ਮੇਰੀ ਰਾਇ ਅਨੁਸਾਰ ਗੁਰਬਾਣੀ ਨੂੰ ਸਮਝਣ ਵਿਚ ਇਹ ਪੁਸਤਕ ਠੋਸ ਸਹਾਇਤਾ ਕਰ ਸਕਦੀ ਹੈ। ਇਸ ਕਰਕੇ ਗੁਰਬਾਣੀ ਦੇ ਵਿਦਿਆਰਥੀਆਂ ਨੂੰ ਇਹ ਪੁਸਤਕ ਪੜ੍ਹਨੀ ਚਾਹੀਦੀ ਹੈ। ਮੈਂ ਇਹ ਸਿਫਾਰਸ਼ ਪੂਰੀ ਸੋਚ ਵਿਚਾਰ ਤੋਂ ਬਾਅਦ ਕਰ ਰਿਹਾ ਹਾਂ।

ਮਿਤੀ 17-7-89

(ਦਰਸ਼ਨ ਸਿੰਘ)

## "ਖੋਜੀ ਉਪਜੈ"

ਮੈਂ, ਪ੍ਰਿੰਸੀਪਲ ਹਰਿਭਜਨ ਸਿੰਘ ਜੀ ਨੂੰ ਪਿਛਲੇ ਚਾਰ ਦਹਾਕਿਆਂ ਤੋਂ ਪੜ੍ਹ ਸੁਣ ਰਿਹਾ ਹਾਂ, ਅਤੇ ਨਿਸਚੇ ਨਾਲ ਇਹ ਕਹਿ ਸਕਦਾ ਹਾਂ ਕਿ ਉਨ੍ਹਾਂ ਨੂੰ ਗੱਲ ਨਿਖੇੜਨ ਤੇ ਨਿਬੇੜਨ ਦੀ ਜਿਤਨੀ ਦਾਤ ਗੁਰੂ ਨੇ ਦਿੱਤੀ ਹੈ, ਉਹ ਘੱਟ ਲਿਖਾਰੀਆਂ ਵਿਚ ਹੈ। ਮਸਲਾ ਭਾਵੇਂ ਪ੍ਰਬੰਧਕੀ ਹੋਵੇ ਜਾਂ ਜਥੇਬੰਦਕ, ਗੂਹੜ ਗਿਆਨ ਦੀ ਗੱਲ ਹੋਵੇ ਜਾਂ ਉਲਝਿਆ ਕੋਈ ਧਾਰਮਿਕ ਸਵਾਲ, ਉਹ ਵਿਚਾਰ ਨਾਲ ਸੁਲਝਾ ਦੇਂਦੇ ਹਨ। ਇਹ ਵੱਖਰੀ ਗੱਲ ਹੈ ਕਿ ਹੱਠੀ ਲੋਕ ਉਨ੍ਹਾਂ ਨਾਲ ਸਹਿਮਤ ਨਾ ਹੋਣ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇੱਕ ਵਾਰੀ ਫਰਮਾਇਆ ਸੀ ਕਿ "ਜਿਸ ਨੇ ਸ਼ਬਦ ਦੀ ਛਾਇਆ ਨਹੀਂ ਲਈ, ਉਸ ਤੋਂ ਦੂਰ ਰਹਿਣਾ; ਪਰ ਇਹ ਨਾ ਭੁਲਣਾ ਕਿ ਈਸ਼ਵਰ ਦਾ ਚਿੰਨ੍ਹ ਗਿਆਨ ਹੈ, ਤੇ ਗੁਰਾਂ ਦਾ ਰਿਦਾ ਸ਼ਬਦ ਹੈ। ਜੇ ਸਿੱਖ ਦਾ ਰਿਦਾ ਸ਼ਬਦ ਨਾਲ ਮਿਲਿਆ ਹੋਵੇ, ਸੋ ਬੇਸ਼ਕ ਉਹ ਪੜ੍ਹਨਾ।"

ਮੈਂ ਨਹੀਂ ਡਿੱਠਾ, ਪ੍ਰਿੰਸੀਪਲ ਹਰਿਭਜਨ ਸਿੰਘ ਨੂੰ, ਕਦੇ ਗੁਰੂ ਸ਼ਬਦ ਤੋਂ ਲਾਂਭੇ ਹੁੰਦਾ ਹੋਏ। ਵਿਚਾਰਾਂ ਦਾ ਫਰਕ ਹੋ ਸਕਦਾ ਹੈ, ਪਰ ਇਤਨਾ ਨਹੀਂ ਕਰਨਾ ਚਾਹੀਦਾ ਕਿ ਜ਼ਿੱਦ ਹੀ ਲੱਗਣ ਲਗ ਪਵੇ। ਇਤਿਹਾਸ ਦੀ ਲੋਅ ਅਤੇ ਗੁਰਬਾਣੀ ਦੀ ਅਮੁਕ ਰੌਸ਼ਨੀ ਵਿਚ ਪ੍ਰਿੰਸੀਪਲ ਸਾਹਿਬ ਨੇ ਗੁਰਬਾਣੀ ਦੇ ਸ਼ੁੱਧ ਉਚਾਰਣ ਸੰਬੰਧੀ ਅਮੋਲਕ ਵਿਚਾਰ ਦਿੱਤੀ ਹੈ। ਕਿਸੇ ਨੂੰ ਨਿਰ-ਉੱਤਰ ਕਰਨਾ ਉਨ੍ਹਾਂ ਦਾ ਮੰਤਵ ਨਹੀਂ। ਸਿਰਫ ਪਾਏ ਭੁਲੇਖੇ ਕਢਣਾ ਉਨ੍ਹਾਂ ਦਾ ਭਾਵ ਹੈ। ਜਿਵੇਂ ਭਾਈ ਮਨੀ ਸਿੰਘ ਨੇ ਭਾਈ ਗੁਰਦਾਸ ਜੀ ਦੀ ਵਾਰ ਗਿਆਰ੍ਹਵੀਂ ਦੀ ਪਉੜੀ ਬਾਰ੍ਹਵੀਂ ਦੀ ਵਿਆਖਿਆ ਕਰਦੇ ਕਿਹਾ ਸੀ : ਜੈਸੇ ਕੱਛੂ ਆਪਣੇ ਬੱਚੇ ਨੂੰ ਬਰੇਤੀ ਵਿਚ ਪਰਪੱਕ ਕਰ ਕੇ ਨਦੀ ਵਿਚ ਲੈ ਠਿਲ੍ਹਦਾ ਹੈ, ਅਤੇ ਫਿਰ ਭਉਜਲ ਦੀ ਲਹਿਰ ਉਸ ਨੂੰ ਨਹੀਂ ਵਿਆਪਦੀ, ਉਵੇਂ ਹੀ ਗੁਰੂ ਦੇ ਸਿੱਖ, ਸਿੱਖ ਨੂੰ ਸ਼ਬਦ ਦੀ ਸੋਝੀ ਦੇ ਕੇ, ਆਤਮਿਕ ਗਿਆਨ ਪਰਪੱਕ ਕਰਦੇ ਹਨ। ਕੁਝ ਅਜਿਹਾ ਹੀ, ਪ੍ਰਿੰਸੀਪਲ ਹਰਿਭਜਨ ਸਿੰਘ ਜੀ ਨੇ, ਨਿਮਰਤਾ ਸਹਿਤ, ਇਸ ਹਥਲੀ ਪੁਸਤਕ ਵਿਚ ਕੀਤਾ ਹੈ।

ਮੇਰੀ ਹਾਰਦਿਕ ਇੱਛਾ ਰਹੀ ਹੈ ਕਿ ਪ੍ਰਿੰਸੀਪਲ ਸਾਹਿਬ ਲਿਖਦੇ ਰਹਿਣ ਤੇ ਪੰਥ ਉਨ੍ਹਾਂ ਦੇ ਵਿਸ਼ਾਲ ਤਜਰਬੇ ਤੋਂ ਲਾਹ ਲੈਂਦਾ ਰਵ੍ਹੇ।

ਆਸ ਹੈ ਕਿ ਸਾਨੂੰ ਉਹ ਕਦੇ ਵੀ ਮਾਯੂਸ ਨਹੀਂ ਕਰਨਗੇ।

54, ਖਾਲਸਾ ਕਾਲਜ ਕਾਲੋਨੀ,
ਪਟਿਆਲਾ

ਸਤਿਬੀਰ ਸਿੰਘ (ਪ੍ਰਿੰਸੀਪਲ)

## ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ

ਸਾਬਕ—ਹੈਡ-ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅਤੇ
ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਵੀਚਾਰ :—

ਗੁਰਬਾਣੀ ਦੇ ਸ਼ੁੱਧ ਉਚਾਰਣ ਸੰਬੰਧੀ ਆਪ ਜੀ ਦੇ ਵੀਚਾਰਾਂ ਨੂੰ, ਸੰਕੇਤ ਮਾਤਰ, ਪੁਸਤਕ ਦੇ ਪੰਨਾ 125 ਉੱਤੇ ਲਿਖਿਆ ਜਾ ਚੁੱਕਾ ਹੈ। ਏਥੇ, ਆਪ ਜੀ ਦੇ, ਉਨ੍ਹਾਂ ਪਤਰਾਂ ਵਿਚੋਂ ਕੁੱਝ ਉਹ ਹਵਾਲੇ ਅੰਕਿਤ ਕੀਤੇ ਜਾਂਦੇ ਹਨ, ਜਿਨ੍ਹਾਂ ਵਿਚ ਆਪ ਜੀ ਨੇ ਮੇਰੇ ਨਾਲ, ਇਕ ਦੋ ਨੁਕਤਿਆਂ ਉੱਤੇ ਮਤ-ਭੇਦ ਪ੍ਰਗਟ ਕਰਦਿਆਂ ਹੋਇਆਂ, ਸਮੁੱਚੇ ਤੌਰ ਉੱਤੇ ਲੇਖਕ ਤੇ ਉਸ ਦੀ ਇਸ ਲਿਖਤ ਦੀ, ਪ੍ਰਸੰਸਾ ਤੇ ਤਾਈਦ ਕੀਤੀ ਹੈ :

**1. ਪੱਤਰ ਮਿਤੀ 14.7.1989 ਵਿਚੋਂ :**

"...ਤੁਹਾਡੀ 'ਗੁਰਬਾਣੀ ਦਾ ਸ਼ੁੱਧ ਉਚਾਰਨ' ਦੇ ਜਵਾਬ ਵਿਚ ਲਿਖੀ ਇਹ ਪੁਸਤਕ ਬਹੁਤ ਹੀ ਸ਼ਲਾਘਾਯੋਗ ਉੱਦਮ ਹੈ। ਤੁਹਾਡਾ ਲਿਖਣ-ਢੰਗ ਤੇ ਸ਼ਬਦਾਵਲੀ ਪਾਠਕ ਦੇ ਮਨ ਤੇ ਅਸਰ-ਅੰਦਾਜ਼ ਹੋਣੋ ਨਹੀਂ ਰਹਿ ਸਕਦੀ...। ਆਪ ਜੀ ਦੀਆਂ ਲਿਖੀਆਂ ਪੁਸਤਕਾਂ **ਗੁਰਮਤਿ ਸਾਹਿਤ ਵਿਚ ਮੀਲ-ਪੱਥਰ ਸਾਬਤ ਹੋਣਗੀਆਂ**। ਜਿੰਨੀ ਲਗਨ ਤੇ ਮਿਹਨਤ ਨਾਲ ਆਪ ਜੀ ਲਿਖਦੇ ਹੋ, ਹਰ ਇਕ ਲੇਖਕ ਇੰਨਾ ਕਸ਼ਟ ਨਹੀਂ ਕਰਦਾ...।"

**2. ਪੱਤਰ ਮਿਤੀ 18.7.1989 ਵਿਚੋਂ :**

"...ਗਿਆਨੀ ਇੰਦਰ ਸਿੰਘ ਤੇ ਡਾ. ਹਰਕੀਰਤ ਸਿੰਘ ਦੇ ਸਵਾਲਾਂ ਦੇ ਜਵਾਬ ਆਪ ਜੀ ਨੇ ਸੁੰਦਰ ਢੰਗ ਨਾਲ, ਦਲੀਲਾਂ ਤੇ ਪ੍ਰਮਾਣਾ ਸਹਿਤ ਠੀਕ ਦਿਤੇ ਹਨ...। **ਲੋੜੀਂਦੇ ਥਾਂਵਾਂ ਤੇ ਬਿੰਦੀਆਂ, ਅੱਧਕਾਂ ਦੀ ਵਰਤੋਂ, ਮੰਗਲਾਂ, ਪਦ-ਛੇਦ ਤੇ ਬਿਸਰਾਮ ਆਦਿ ਪੱਖਾਂ ਨਾਲ ਤਾਂ ਅਸੀਂ ਸੌ ਫੀਸਦੀ** ਸਹਿਮਤ ਹਾਂ...।

"...ਮੇਰੇ ਮਨ ਵਿਚ ਤੁਹਾਡੇ ਲਈ ਅਥਾਹ ਪਿਆਰ ਤੇ ਸਤਿਕਾਰ ਹੈ...ਤੁਹਾਡੀ ਖੋਜ ਤੇ ਲੇਖਣੀ ਦੀ ਮੈਂ ਪੂਰੀ ਕਦਰ ਕਰਦਾ ਹਾਂ...।

(ਸ਼ਹੀ) ਕਿਰਪਾਲ ਸਿੰਘ
ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ
258 ਅਜੀਤ ਨਗਰ, ਅੰਮ੍ਰਿਤਸਰ

ਨੋਟ—"ਜਵਾਬ-ਉਲ-ਜਵਾਬ" ਪੁਸਤਕ ਲਿਖਣ ਦੀ ਭਰਪੂਰ ਪ੍ਰੇਰਣਾ, ਤੇ ਇਕ ਤਰ੍ਹਾਂ ਨਾਲ ਆਦੇਸ਼, ਇਸ ਲੇਖਕ ਨੂੰ ਆਪ ਜੀ ਵਲੋਂ ਹੀ ਪ੍ਰਾਪਤ ਹੋਇਆ ਸੀ।

ਹਰਿਭਜਨ ਸਿੰਘ

ੴ ਸਤਿ ਗੁਰ ਪ੍ਰਸਾਦਿ ॥

ਗੁਰਬਾਣੀ ਲਿਖਣ-ਵਿਧੀ ਵਿਆਕਰਣ ਤੇ ਸ਼ੁੱਧ ਉਚਾਰਣ ਬਾਰੇ

# ਜਵਾਬ-ਉਲ-ਜਵਾਬ

## ਪਹਿਲਾ ਭਾਗ

ਪਿੱਛੇ ਜਿਹੇ, ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ ਨੇ **'ਗੁਰਬਾਣੀ ਦਾ ਸੁੱਧ ਉਚਾਰਨ'** ਨਾਂ ਦੀ ਇਕ ਪੁਸਤਕ ਪ੍ਰਕਾਸ਼ਤ ਕੀਤੀ ਸੀ, ਜਿਸ ਦੇ ਲੇਖਕ ਹਨ ਗਿ: ਇੰਦਰ ਸਿੰਘ ਜੀ, ਪ੍ਰਚਾਰਕ ਚੀਫ ਖਾਲਸਾ 'ਦੀਵਾਨ' ਅਤੇ ਡਾ: ਹਰਕੀਰਤ ਸਿੰਘ ਜੀ ਪੰਜਾਬੀ ਯੂਨੀਵਰਸਿਟੀ ਪਟਿਆਲਾ। ਇਸ ਪੁਸਤਕ ਦੇ ਲਿਖਾਰੀ ਸੱਜਣ ਪੰਜਾਬੀ ਦੀ 'ਸ਼' ਧੁਨੀ ਦੇ ਉਚਾਰਣ ਤੋਂ ਇਤਨੇ ਤ੍ਰਿਹਕੇ ਹੋਏ ਪ੍ਰਤੀਤ ਹੁੰਦੇ ਹਨ ਕਿ ਉਹ 'ਸ਼ੁੱਧ' ਪਦ ਜਿਸ ਦੇ ਅਰਥ ਹਨ, ਖਾਲਿਸ, ਨਿਰਮਲ, ਬਿਨਾ ਮਿਲਾਵਟ ਵਰਤਣ ਦੀ ਥਾਂ 'ਸੁੱਧ' ਪਦ ਜਿਸ ਦੇ ਅਰਥ—ਖਬਰ, ਸੁਰਤ, ਸਾਰ ਹਨ, ਦੀ ਵਰਤੋਂ ਨੂੰ ਤਰਜੀਅ ਦਿੰਦੇ ਹਨ। ਏਸੇ ਤਰ੍ਹਾਂ ਗੁਰਬਾਣੀ ਵਿਚ ਸ਼ਬਦ **'ਉਚਾਰਣ'** ਕਰਕੇ ਅੰਕਿਤ ਹੈ, ਪਰ ਆਪ ਜੀ ਇਸ ਨੂੰ **'ਉਚਾਰਨ'** ਕਰਕੇ ਲਿਖਣਾ ਪਸੰਦ ਕਰਦੇ ਹਨ। ਜਦ ਪੁਸਤਕ ਦਾ ਨਾਂ ਹੀ ਅਸ਼ੁੱਧ ਹੈ, ਤਾਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਪੁਸਤਕ ਵਿਚ, ਗੁਰਬਾਣੀ ਦੇ ਸ਼ੁੱਧ ਉਚਾਰਣ ਦੀ ਆਪ ਜੀ ਕਿਤਨੀ ਕੁ ਸਹੀ, ਸ਼ੁੱਧ ਅਤੇ ਨਿਆਂ-ਭਰਪੂਰ ਗੱਲ ਕਰਨਗੇ।

ਸੁਹਿਰਦ ਪਾਠਕਾਂ ਨੂੰ ਏਥੇ ਇਹ ਹਕੀਕਤ ਦੱਸ ਦੇਣੀ ਵੀ ਕੁਥਾਂ ਨਹੀਂ ਹੋਵੇਗੀ ਕਿ ਇਨ੍ਹਾਂ ਵੀਰਾਂ ਦਾ ਵਿਪੱਖੀਆਂ ਵਿਰੁੱਧ ਅਸਭ੍ਯ ਬੋਲੀ ਦੁਆਰਾ ਕੋਸਣ ਦਾ ਕਹਿਰ, ਨਾ-ਕੇਵਲ ਗਿਆਨੀ ਗੁਰਦਿੱਤ ਸਿੰਘ, ਪ੍ਰਧਾਨ ਕੇਂਦਰੀ ਸਿੰਘ ਸਭਾ ਅਤੇ ਇਸ ਦਾਸ ਉੱਤੇ ਹੀ ਨਾਜ਼ਲ ਹੋਇਆ ਹੈ, ਸਗੋਂ, ਇਸ ਦੀ ਸਿੱਧੀ ਜਾਂ ਅਸਿੱਧੀ ਮਾਰ ਤੋਂ ਭਾਈ ਸਾਹਿਬ ਰਣਧੀਰ ਸਿੰਘ, ਭਾਈ ਧੰਨਾ ਸਿੰਘ, ਕਮਿਸ਼ਨਰ (ਰੀ.), ਕਵਿ ਚੂੜਾਮਣਿ ਭਾਈ ਸੰਤੋਖ ਸਿੰਘ, ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ, ਗਿਆਨੀ ਜ਼ੁਗਿੰਦਰ ਸਿੰਘ ਵੇਦਾਂਤੀ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਭਾਈ ਸਾਹਿਬ ਕਾਨ੍ਹ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਪ੍ਰਿੰ. ਸਾਹਿਬ ਸਿੰਘ, ਪ੍ਰੋ. ਨਰਾਇਣ ਸਿੰਘ, ਸ. ਨਰਾਇਣ ਸਿੰਘ ਐਮ.ਏ. (ਗੁਰੂ ਨਾਨਕ ਮਿਸ਼ਨ ਪਟਿਆਲਾ), ਸੰਤ ਗੁਰਬਚਨ ਸਿੰਘ ਖਾਲਸਾ ਭਿੰਡਰਾਂ ਵਾਲੇ, ਸੰਤ ਕਰਤਾਰ ਸਿੰਘ ਖਾਲਸਾ (ਭਿੰਡਰਾਂ ਵਾਲੇ), ਗਿ. ਹਰਬੰਸ ਸਿੰਘ ਅਤੇ ਗਿ. ਭਾਗ ਸਿੰਘ ਆਦਿ ਵਿਦਵਾਨ

ਹੈ ? ਅਤੇ ਕੀ ਅਰਥ-ਭਾਵ ਸਮਝਣ ਲਈ ਇਸ ਲਿਖਤ ਦਾ ਆਪਣਾ ਵਿਆਕਰਣ ਹੈ ?

ਜੇ ਸਾਡਾ ਦਾਅਵਾ : ਕਿ "ਹੈ", ਸਿੱਧ ਹੋ ਜਾਵੇ, ਤਾਂ ਵਿਰੋਧੀਆਂ ਦਾ ਦਾਅਵਾ ਤੇ ਦਲੀਲਾਂ ਮੁੱਢੋਂ ਹੀ ਖਾਰਜ ਹੋ ਜਾਂਦੀਆਂ ਹਨ।

ਇਕ ਸਮਾਂ ਸੀ—ਕੋਈ 50-60 ਸਾਲ ਪਹਿਲਾਂ—ਜਦ ਗੁਰਬਾਣੀ ਦੇ ਅਰਥ ਕਰਨ ਵਾਲੇ ਸੰਪ੍ਰਦਾਈ, ਨਿਰਮਲੇ ਤੇ ਹੋਰ ਗਿਆਨੀ, ਸ਼ਬਦਾਂਤਿਕ ਲਗਾਂ ਮਾਤਰਾਂ ਨੂੰ ਨਜ਼ਰ-ਅੰਦਾਜ਼ (ਅੱਖੋਂ ਪਰੋਖੇ) ਕਰਕੇ, ਇਕ ਤੁਕ ਦੇ ਪੰਜ-ਪੰਜ, ਸੱਤ-ਸੱਤ ਅਰਥ ਕਰਨ ਵਿਚ ਫ਼ਖ਼ਰ ਮਹਿਸੂਸ ਕਰਦੇ ਸਨ; ਪ੍ਰੰਤੂ, ਵਰਤਮਾਨ ਖੋਜ ਨੇ ਅਰਥਾਂ ਨੂੰ ਬੰਨ੍ਹ ਕੇ ਰਖ ਦਿੱਤਾ ਹੈ। ਹੁਣ, ਇਹ ਅਰਥਾਕਾਰ ਦੀ ਮਰਜ਼ੀ ਉਤੇ ਨਹੀਂ ਕਿ ਉਹ ਜਿਵੇਂ ਚਾਹੇ ਅੱਖਰਾਂ ਨੂੰ ਏਧਰ ਓਧਰ ਜੋੜ ਕੇ, ਜੋ ਚਾਹੇ, ਅਰਥ-ਅਨਰਥ ਕਰੀ ਜਾਵੇ। ਪੰਡਤ ਤਾਰਾ ਸਿੰਘ ਜੀ ਨਰੋਤਮ ਨੇ ਆਪਣੀ ਪੰਡਤਾਈ ਦੇ ਬਲਬੂਤੇ, ਭਗਤ ਬਾਣੀ ਦੇ ਸਟੀਕ ਵਿਚ ਹਰੇਕ ਸ਼ਬਦ ਦੇ, ਆਮ ਤੌਰ ਉਤੇ ਤਿੰਨ-ਤਿੰਨ ਅਰਥ ਕੀਤੇ ਹਨ। ਵਰਤਮਾਨ ਖੋਜ ਐਸੀ ਰੁਚੀ ਨੂੰ ਅਪ੍ਰਵਾਨ ਕਰਦੀ ਹੈ।

ਜ਼ਰਾ ਸੋਚੋ : ਕੀ ਬਾਣੀ-ਰਚੈਤਾ ਗੁਰੂ ਸਾਹਿਬਾਨ ਤੇ ਭਗਤਾਂ ਆਦਿ ਦੇ ਮਨ ਵਿਚ ਬਾਣੀ ਰਚਨ ਵੇਲੇ, ਇਕ ਅਰਥ-ਭਾਵ ਸੀ ਜਾਂ ਦੋ, ਤਿੰਨ ਜਾਂ ਚਾਰ ? ਉੱਤਰ ਸਪਸ਼ਟ ਹੈ ਕਿ ਇਕ, ਤੇ ਕੇਵਲ ਇਕ ਹੀ ਅਰਥ-ਭਾਵ ਸੀ, **ਅਤੇ ਇਸ ਮੰਤਵ ਦੀ ਪੂਰਤੀ ਲਈ ਹੀ ਆਪ ਜੀ ਨੇ ਬਾਣੀ ਦੇ ਕੇਵਲ ਉਚਾਰਣਾਤਮਕ ਪੱਖ ਨੂੰ ਹੀ ਸਾਹਮਣੇ ਰਖ ਕੇ ਲਗਾਂ ਮਾਤਰਾਂ ਨਹੀਂ ਲਾਈਆਂ, ਸਗੋਂ ਉਸ ਦੇ ਅਰਥਾਤਮਕ ਤੇ ਭਾਵਨਾਤਮਕ ਪੱਖਾਂ ਨੂੰ ਵੀ ਵਿਸ਼ੇਸ਼ ਮਹੱਤਤਾ ਦਿੱਤੀ ਹੈ।** ਇਹ ਸੱਚ **ਹੀ ਗੁਰਬਾਣੀ-ਵਿਆਕਰਣ ਦੀ ਹੋਂਦ ਦਾ ਜਨਮ ਦਾਤਾ ਹੈ।**

ਹਾਂ, ਗੁਰਬਾਣੀ-ਵਿਆਕਰਣ ਦੇ ਵਿਦਵਾਨ ਅਰਥਾਕਾਰ ਵੀ ਕਿਸੇ ਸਮੇਂ, ਕਿਸੇ ਤੁਕ ਦੇ ਅਰਥਾਂ ਉਤੇ ਈਮਾਨਦਾਰਾਨਾ ਮਤ-ਭੇਦ ਰਖ ਸਕਦੇ ਹਨ; ਪਰ ਬਹੁਤ ਥੋੜ੍ਹੇ ਫਰਕ ਨਾਲ। ਬਾਣੀ-ਕਾਰਾਂ ਨੇ ਇਕ ਤੋਂ ਵਧੀਕ ਅਰਥ-ਭਾਵ ਮਨ ਵਿਚ ਰਖ ਕੇ ਬਾਣੀ ਉਚਾਰੀ ਸੀ, ਇਹ ਗੱਲ ਸੋਚੀ ਵੀ ਨਹੀਂ ਜਾ ਸਕਦੀ। ਦੂਜੀ ਗੱਲ : ਗੁਰਬਾਣੀ ਦੇ ਵਾਚਕ (ਸ਼ਬਦੀ, ਲਫ਼ਜ਼ੀ) ਅਰਥਾਂ ਦੇ ਨਾਲ ਨਾਲ ਪ੍ਰਸੰਗ ਅਨੁਸਾਰ ਭਾਵ-ਅਰਥਾਂ ਨੂੰ ਜਾਣੇ ਤੋਂ ਬਗੈਰ ਗੁਰੂ ਆਸ਼ੇ ਤੇ ਬਖਸ਼ੀ ਗਈ ਸੇਧ ਨੂੰ ਸਮਝਣਾ ਅਸੰਭਵ ਹੈ। ਏਸੇ ਲਈ, ਸਤਿਗੁਰੂਆਂ ਵਲੋਂ ਬਾਣੀ ਨੂੰ ਵਿਚਾਰਨ ਦੀ ਭਰਪੂਰ ਤਾਕੀਦ ਕੀਤੀ ਗਈ ਹੈ :

**ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥** (ਮ: 1, ਪੰਨਾ 935)

**ਗੁਰਬਾਣੀ ਲਿਖਤ ਦੀ ਆਪਣੀ ਸ਼ੈਲੀ, ਤਰਤੀਬ ਤੇ ਨਿਯਮਾਵਲੀ ਹੈ ਤੇ ਆਪਣਾ ਵਿਆਕਰਣ। ਇਹ ਹਕੀਕਤ ਵੰਨਗੀ ਵਜੋਂ, ਹੇਠਾਂ ਦਿਤੀਆਂ ਉਦਾਹਰਣਾਂ ਤੋਂ ਸਪਸ਼ਟ ਸਿੱਧ ਹੋ ਜਾਂਦੀ ਹੈ।**

1. **ਇਕੁ, ਇਕੁ ਤੇ ਇਕਿ** ਦੇ ਤਿੰਨ ਸਰੂਪ ਬਾਣੀ ਵਿਚ ਮਿਲਦੇ ਹਨ ਅਤੇ ਤਿੰਨਾਂ ਦਾ **ਉਚਾਰਣ ਵੀ ਇਕ ਸਮਾਨ ਹੈ,** ਅਤੇ ਮਾਤ੍ਰਾਂ ਵੀ ਇਕੋ ਜਿਨੀਆਂ—ਦੋ, ਦੋ। ਪ੍ਰੰਤੂ, 'ਇਕ' ਹਮੇਸ਼ਾਂ, ਇਕ ਵਚਨ, ਇਸਤ੍ਰੀਲਿੰਗ ਵਿਚ ਆਉਂਦਾ ਹੈ, 'ਇਕੁ', ਪੁਲਿੰਗ, ਇਕ ਵਚਨ ਅਤੇ



'ਇਕਿ', ਬਹੁ ਵਚਨ ਦੇ ਤਰ ਉਤੇ ਵਰਤਿਆ ਜਾਂਦਾ ਹੈ, ਜਿਵੇਂ :—

(ੳ) ਸਹਸ ਸਿਆਣਪਾਂ ਲੱਖ ਹੋਹਿ, ਤ **ਇਕ** ਨ ਚਲੈ ਨਾਲਿ ॥ (ਜਪੁ)
ਇਸਤ੍ਰੀਲਿੰਗ ਇਕ ਵਚਨ

(ਅ) ਇਕਨਾ ਹੁਕਮੀ ਬਖਸੀਸ **ਇਕਿ** ਹੁਕਮੀ ਸਦਾ ਭਵਾਈਅਹਿ ॥ (ਜਪੁ) ਬਹੁ ਵਚਨ

(ੲ) **ਇਕੁ** ਸੰਸਾਰੀ, **ਇਕੁ** ਭੰਡਾਰੀ, **ਇਕੁ** ਲਾਇ ਦੀਬਾਣ ॥ (ਜਪੁ) ਪੁਲਿੰਗ, ਇਕ-ਵਚਨ

ਹੋਰ ਵੇਖੋ, ਪਦ—ਏਹ ਏਹੁ, ਏਹਿ, ਜੋ ਬਤੌਰ 'ਨਿਸਚੇ ਵਾਚਕ ਵਿਸ਼ੇਸ਼ਣ' ਜਾਂ 'ਨਿਸਚੇ ਵਾਚਕ ਪੜਨਾਂਵ' ਵਰਤੇ ਗਏ ਹਨ, ਦੀਆਂ ਮਾਤ੍ਰਾਂ ਸਮਾਨ (ਤਿੰਨ ਤਿੰਨ) ਹਨ ਅਤੇ ਉਚਾਰਣ ਵੀ ਸਭ ਦਾ 'ਏਹ' ਹੀ ਹੈ; ਪਰ, ਗੁਰਬਾਣੀ—ਵਿਆਕਰਣ ਦੇ ਅਨੁਸਾਰ —

(ੳ) 'ਏਹੁ'—ਇਕ ਵਚਨ ਪੁਲਿੰਗ ਹੈ; ਜਿਵੇਂ—'**ਏਹੁ' ਅੰਤੁ ਨ ਜਾਣੈ ਕੋਇ ॥** (ਜਪੁ)

(ਅ) 'ਏਹ'—ਇਕ ਵਚਨ, ਇਸਤ੍ਰੀ ਲਿੰਗ; ਜਿਵੇਂ : ਨਾਨਕ ਕੀ ਬੇਨਤੀ '**ਏਹ**'
(ਪੰਨਾ 684)

(ੲ) **ਏਹਿ**—ਬਹੁ ਵਚਨ; ਜਿਵੇਂ : ਜਿਨਿ '**ਏਹਿ**' ਲਿਖੇ, ਤਿਸੁ ਸਿਰਿ ਨਾਹਿ (ਜਪੁ)

ਨੋਟ :—ਬਾਣੀ ਵਿਚ 'ਜਿਨਿ' ਹਮੇਸ਼ਾ ਇਕ-ਵਚਨ ਵਜੋਂ ਆਉਂਦਾ ਹੈ, ਅਤੇ 'ਜਿਨਿ' ਬਹੁ ਵਚਨ ਵਜੋਂ।

ਇਸੇ ਨੇਮ ਦੇ ਅਧੀਨ ਗੁਰਬਾਣੀ ਵਿਚ ਹੇਠ ਲਿਖੇ ਪਦਾਂ ਦੀ ਵਰਤੋਂ ਇਉਂ ਹੋਈ ਹੈ :—

| **ਪੁਲਿੰਗ ਇਕ ਵਚਨ** | **ਇਸਤ੍ਰੀ ਲਿੰਗ ਇਕ ਵਚਨ** | **ਬਹੁ ਵਚਨ** | **ਉਚਾਰਣ** |
|---|---|---|---|
| ਇਹੁ | ਇਹ | ਇਹਿ | ਇਹ |
| ਓਹੁ | ਓਹ | ਓਹਿ | ਓਹ |
| ਹੋਰੁ | ਹੋਰ | ਹੋਰਿ | ਹੋਰ |
| ਸਭੁ | ਸਭ | ਸਭਿ | ਸਭ |
| ਅਵਰੁ | ਅਵਰ | ਅਵਰਿ | ਅਵਰ |

2. ਵੇਖੋ : ਹੇਠਾਂ ਇਕ ਹੀ ਸ਼ਬਦ ਵਿਚ ਠਾਕੁਰੁ ਤੇ ਠਾਕੁਰ ਪਦਾਂ ਨੂੰ, ਕਾਰਕ-ਭੇਦ ਕਰ ਕੇ, ਵੱਖ ਵੱਖ ਰੂਪਾਂ ਵਿਚ ਲਿਖਿਆ ਤੇ ਵਰਤਿਆ ਗਿਆ ਹੈ। ਜਦ ਇਹ ਪਦ ਸੰਬੰਧ ਕਾਰਕ (Possessive Case) ਵਿਚ ਹੁੰਦਾ ਹੈ ਤਾਂ '**ਠਾਕੁਰ**' ਦਾ 'ਰ' ਨੇਮ ਅਨੁਸਾਰ, ਮੁਕਤਾ-ਅੰਤ ਹੋ ਜਾਂਦਾ ਹੈ; ਪਰ, ਜਦ ਇਹ ਬਤੌਰ ਪੁਲਿੰਗ ਇਕ ਵਚਨ, ਕਰਤਾ ਜਾਂ ਕਰਮ ਕਾਰਕ ਵਿਚ ਵਰਤਿਆ ਜਾਏ, ਤਾਂ ਨਿਯਮ ਮੁਤਾਬਕ 'ਰ' ਨੂੰ ਔਂਕੜ ਲਾਇਆ ਜਾਂਦਾ ਹੈ; ਜਿਵੇਂ—**ਠਾਕੁਰੁ**। ਵਾਚੋ, 'ਰਹਿਰਾਸ' ਵਿਚ ਅੰਕਿਤ ਸ਼ਬਦ ਦੀਆਂ ਇਹ ਤੁਕਾਂ : (ਇਥੇ ਦੋਹਾਂ ਰੂਪਾਂ ਦਾ ਉਚਾਰਣ ਇਕੋ ਹੈ, ਪਰ ਵਰਤੋਂ ਵੱਖ ਵੱਖ।)

## ਗੁਰਬਾਣੀ ਵਿਚ ਪ੍ਰਾਪਤ ਸੰਕੇਤਾਂ ਬਾਰੇ

ਗਿਆਨੀ ਇੰਦਰ ਸਿੰਘ ਜੀ ਇਕ ਬੰਨੇ ਤਾਂ ਪ੍ਰੋਫੈਸਰ ਸਾਹਿਬ ਜੀ ਨੂੰ ਇਕ ਵੱਡਾ ਈਮਾਨਦਾਰ, ਮਹਾਨ ਵਿਦਵਾਨ ਤੇ ਗੁਰਬਾਣੀ-ਵਿਆਕਰਣ ਅਚਾਰੀਆ ਸਵੀਕਾਰਦੇ ਹਨ, ਪ੍ਰੰਤੂ, ਦੂਜੇ ਬੰਨੇ ਉਨ੍ਹਾਂ ਦੀ ਹੀ ਵਿਦਵਤਾ ਤੇ ਈਮਾਨਦਾਰੀ ਉਤੇ ਕੇਵਲ ਸ਼ੱਕ ਹੀ ਨਹੀਂ ਕਰਦੇ; ਸਗੋਂ, ਉਨ੍ਹਾਂ ਅਤੇ ਉਨ੍ਹਾਂ ਦੇ ਵਿਚਾਰਾਂ ਦੇ ਹੋਰ ਵਿਦਵਾਨਾਂ, ਜਿਹਾ ਕਿ ਕਾਵਿ **ਚੂੜਾਮਣਿ** ਭਾਈ ਸੰਤੋਖ ਸਿੰਘ ਜੀ ਆਦਿ ਨੂੰ ਪਾਣੀ ਪੀ ਪੀ ਕੋਸਦੇ ਅਤੇ ਫਤਵਿਆਂ ਭਰੀ ਅਯੋਗ ਸ਼ਬਦਾਵਲੀ ਨਾਲ 'ਨਿਵਾਜਦੇ' ਹਨ। ਇਨ੍ਹਾਂ ਵਿਦਵਾਨਾਂ ਦਾ ਗੁਨਾਹ ਇਹ ਹੈ ਕਿ ਇਹ ਗੁਰਬਾਣੀ ਤੇ ਗੁਰੂ ਜੀ ਦੀ ਅਜ਼ਮਤ ਤੇ ਪ੍ਰਚਾਰ-ਹਿਤ, ਉਨ੍ਹਾਂ ਵਲੋਂ ਬਖਸ਼ੇ ਸੰਕੇਤਾਂ ਅਨੁਸਾਰ, ਬਿੰਦੇ ਤੇ ਅੱਧਕ ਆਦਿ ਲਾ ਕੇ ਬਾਣੀ ਦਾ ਸ਼ੁੱਧ ਤੇ ਸਾਰਥਕ ਪਾਠ ਕਰਨ ਦੀ ਪ੍ਰੇਰਨਾ ਦਿੰਦੇ ਹਨ। ਇਹ ਮਹਾਨ ਵਿਦਵਾਨ ਤੇ ਸੁਹਿਰਦ ਗੁਰਮੁਖ-ਪਿਆਰੇ **ਇਹ ਨਹੀਂ ਆਖਦੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਸ਼ਸ਼ੋਭਤ ਬਾਣੀ ਨੂੰ ਬਿੰਦੇ ਲਾਓ ਤੇ ਇਸ ਦੇ ਮੁੱਢਲੇ ਸਰੂਪ ਨੂੰ ਬਦਲੋ।** ਇਹ ਆਖਦੇ ਹਨ ਕਿ ਜਿਥੇ ਸਾਰੇ ਸਿਆਣੇ ਪਾਠੀ, ਸੁਤੇ ਸਿੱਧ, ਸਹਿਵਨ ਹੀ, ਲੋੜ ਅਨੁਸਾਰ ਬਿੰਦੇ ਤੇ ਅੱਧਕ ਲਾ ਕੇ ਪਾਠ ਕਰਦੇ ਹਨ, ਉਥੇ ਅਜਿਹਾ ਪਾਠ ਕਰਨਾ ਗੁਰਬਾਣੀ-ਵਿਆਕਰਣ ਅਨੁਸਾਰ ਐਨ ਦਰੁਸਤ ਹੈ, ਗੁਰੂ ਜੀ ਦੇ ਆਸ਼ੇ ਅਨੁਸਾਰ ਹੈ; **ਅਵੱਗਿਆ ਨਹੀਂ। ਇਹ, ਨਾ ਤਾਂ ਬਾਣੀ ਬਦਲਣਾ ਹੈ ਅਤੇ ਨਾ ਹੀ ਇਸ ਦੀ ਸੋਧ ਕਰਨਾ**; ਸਗੋਂ, ਗੁਰੂ ਆਸ਼ੇ ਤੇ ਆਗਿਆ ਦੀ ਪਾਲਣਾ ਤੇ ਬਾਣੀ ਦਾ ਪਰਮ ਸਤਿਕਾਰ ਹੈ।

ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ, ਲੋੜ ਅਨੁਸਾਰ, ਥਾਂ ਬਰ ਥਾਂ, **ਬਹੁਤ ਸਾਰੇ ਸੰਕੇਤ ਬਖਸ਼ੇ** ਹਨ, ਜਿਨ੍ਹਾਂ ਦੀ ਰੌਸ਼ਨੀ ਵਿਚ ਸੂਝਵਾਨ ਪਾਠੀਆਂ ਨੇ ਤੁਰਨਾਂ ਹੈ। ਸਵਾਦਲੀ ਗੱਲ ਇਹ ਹੈ ਕਿ ਗਿਆਨੀ ਇੰਦਰ ਸਿੰਘ ਜੀ, ਆਪ ਵੀ, ਬਿਨਾਂ ਕਿਸੇ ਕਿੰਤੂ ਕੀਤੇ ਦੇ, ਇਹਨਾਂ ਉਤੇ ਸਹਿਵਨ ਅਮਲ ਕਰਦੇ ਹਨ ਅਤੇ ਸਾਰਾ ਸਿੱਖ ਜਗਤ ਵੀ ਸੁਤੇ ਸਿੱਧ, ਲੋੜ ਅਨੁਸਾਰ, ਬਿੰਦੇ ਤੇ ਅੱਧਕ ਲਾ ਕੇ ਹੀ ਪਾਠ ਕਰਦਾ ਹੈ। ਪਰ, ਜਦ ਬਿੰਦਿਆਂ ਬਾਰੇ ਦਿਤੇ ਅਨੇਕਾਂ ਸੰਕੇਤਾਂ ਅਨੁਸਾਰ ਕੋਈ ਸੱਜਣ ਬਿੰਦੇ ਲਾ ਕੇ ਪਾਠ ਕਰਨ ਦੀ ਗੱਲ ਕਰਦਾ ਹੈ, ਤਾਂ ਇਹ ਵੀਰ ਜਜ਼ਬਾਤ ਦੀ ਰੌਂ ਵਿਚ ਵਹਿ ਨਿਕਲਦੇ ਹਨ, ਅਤੇ ਇਕ ਤਰ੍ਹਾਂ ਨਾਲ ਆਪਣੇ ਉਚਾਰਣ ਤੇ ਮਨੌਤ ਦਾ ਹੀ ਵਿਰੋਧ ਕਰਦੇ ਹਨ। **ਇਨ੍ਹਾਂ ਦੀ ਮਾਪ-ਛੜੀ ਇਕ ਨਹੀਂ ਰਹਿੰਦੀ।** ਲਓ, ਵਿਚਾਰੋ ਇਹ ਉਦਾਹਰਣਾਂ ਅਤੇ ਪਰਖੋ, ਇਨ੍ਹਾਂ ਵਿਦਵਾਨਾਂ ਦੀ ਈਮਾਨਦਾਰੀ, ਵਿਦਵਤਾ ਤੇ ਗੁਰੂ-ਸ਼ਰਧਾ :—

ਅੱਜ ਤਕ ਲਿਖੇ ਤੇ ਛਪੇ ਸਮੂਹ ਸ੍ਰੀ ਗੁਰੂ ਗ੍ਰੰਥ ਸਾਹਿਬਾਨ, ਪੋਥੀਆਂ ਤੇ ਗੁਟਕਿਆਂ ਵਿਚ 'ਜਪੁ-ਬਾਣੀ' ਦੇ ਅੰਕਿਤ ਕਰਨ ਤੋਂ ਪਹਿਲਾਂ ਹੀ ਇਹ ਸੰਕੇਤ ਦੇ ਦਿਤਾ ਗਿਆ ਹੈ ਕਿ "੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ" ਮੰਗਲ ਅਥਵਾ ਮੂਲ ਮੰਤ੍ਰ ਸਾਰੇ ਥਾਈਂ ਪਹਿਲਾਂ ਅੰਕਿਤ ਕਰਨਾ ਤੇ ਪੜ੍ਹਨਾ ਹੈ, ਅਤੇ ਆਉਣ ਵਾਲੀ ਬਾਣੀ 'ਜਪੁ' ਦਾ ਸਿਰਲੇਖ ਬਾਅਦ ਵਿਚ; ਪਰ ਕੁਝ ਲੋਕ ਜਿੰਨਾਂ ਚਿਰ, ਗੁਰੂ ਸਾਹਿਬਾਨ ਤੇ ਹੋਰ ਸਾਰੇ ਸੰਸਾਰ ਵਿਚ ਸਦਾ ਲਈ ਪ੍ਰਵਾਨੀ ਗਈ ਮੰਗਲ ਤੇ ਸਿਰਲੇਖ ਦੀ ਸ਼ੁੱਧ ਤਰਤੀਬ ਨੂੰ, ਬੇ-ਤਰਤੀਬੀ ਵਿਚ ਨਾ ਬਦਲ ਲੈਣ ਓਨਾ ਚਿਰ ਪੰਥ, ਸਖਤ ਖਤਰੇ ਵਿਚ ਰਹਿੰਦਾ ਹੈ। ਇਹ ਲੋਕ ਜਿੰਨਾਂ ਚਿਰ ਗੁਰਬਾਣੀ-ਗ੍ਰੰਥਾਂ, ਪੋਥੀਆਂ ਤੇ ਗੁਟਕਿਆਂ ਵਿਚ :—

**ਗਉੜੀ ਸੁਖਮਨੀ ਮਹਲਾ 5**<br>
**ਸਲੋਕ**

**੧ਓ ਸਤਿਗੁਰ ਪ੍ਰਸਾਦਿ**<br>
**ਆਦਿ ਗੁਰ ਏ ਨਮਹ ॥ ਜੁਗਾਦਿ ਗੁਰ ਏ ਨਮਹ ॥**

ਸੌ ਫੀਸਦੀ ਅਸ਼ੁੱਧ ਤੇ ਹਾਸੋ-ਹੀਣੀ ਤਰਤੀਬ ਨਾ ਛਪਵਾ ਲੈਣ, ਓਨਾ ਚਿਰ ਤਕ ਇਨ੍ਹਾਂ ਦੀ ਤਸੱਲੀ ਨਹੀਂ ਹੁੰਦੀ। ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੀ ਲਿਖਣ-ਸ਼ੈਲੀ ਅਨੁਸਾਰ ਸ਼ੁੱਧ ਤੇ ਸਹੀ ਤਰਤੀਬ ਹੈ :

**੧ਓ ਸਤਿਗੁਰ ਪ੍ਰਸਾਦਿ**<br>
**ਗਉੜੀ ਸੁਖਮਨੀ ਮਹਲਾ 5**<br>
**ਸਲੋਕ**<br>
**ਆਦਿ ਗੁਰਏ ਨਮਹ ॥...**

ਸਾਧਾਰਣ ਸਮਝ ਦੀ ਗੱਲ ਹੈ ਕਿ ਸਲੋਕ ਦੇ ਸਿਰਲੇਖ ਤੋਂ ਬਾਅਦ, ਸਲੋਕ : 'ਆਦਿ ਗੁਰਏ ਨਮਹ ॥' ਆਏਗਾ, ਨਾ ਕਿ ੧ਓ ਸਤਿਗੁਰ ਪ੍ਰਸਾਦਿ, ਜੋ ਸਲੋਕ ਨਹੀਂ; ਮੰਗਲਾ ਚਰਣ ਹੈ। (ਵਿਸਥਾਰ ਲਈ ਵੇਖੋ ਦਾਸ ਦੀਆਂ ਪੁਸਤਕਾਂ '**ਵਿਸ਼ੇਸ਼ ਗੁਰਮਤਿ ਲੇਖ**' ਅਤੇ '**ਗੁਰਬਾਣੀ ਸੰਪਾਦਨ ਨਿਰਣੈ**'।'

2. ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 14ਵੇਂ ਪੰਨੇ ਉਤੇ, ਸ੍ਰੀ ਰਾਗੁ ਦਾ ਪਹਿਲਾ ਸ਼ਬਦ '**ਮੋਤੀ ਤ ਮੰਦਰ**......' ਆਰੰਭ ਹੁੰਦਾ ਹੈ ਤਾਂ ਉਥੇ ਆਰੰਭ ਵਿਚ ਇਹ ਲਿਖਤ, ਇਸ ਪ੍ਰਕਾਰ ਹੈ :—

**੧ਓ ਸਤਿਗੁਰ ਪ੍ਰਸਾਦਿ**<br>
ਰਾਗੁ ਸਿਰੀ ਰਾਗੁ ਮਹਲਾ ੧ ਘਰੁ ੧

ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ। ਇਸ ਲਈ 'ਮਹਲਾ ਪਹਿਲਾ' ਲਿਖ ਕੇ ਅੱਗੇ ਫੇਰ ਅੰਕ ੧ ਪਾ ਦਿਤਾ ਹੈ। ਇਸ ਉਪ੍ਰੰਤ, ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਅਗਲੀਆਂ ਰਚਨਾਵਾਂ ਉੱਪਰ 'ਮਹਲਾ ੧' ਹੀ ਅੰਕਿਤ ਹੈ; ਪ੍ਰੰਤੂ ਇਸ ਦਾ ਉਚਾਰਣ, ਸਾਰਾ ਸਿੱਖ ਜਗਤ,

## ਬਾਕੀ ਬਾਣੀ ਵਿਚ ਬਿੰਦਿਆਂ ਦੀ ਵਰਤੋਂ

ਬਾਕੀ ਬਾਣੀ ਵਿਚ ਨਮੂਨੇ ਵਜੋਂ, ਬਿੰਦਿਆਂ ਦੀ ਕੀਤੀ ਵਰਤੋਂ ਅਤੇ ਕੁਝ ਹੋਰ ਉਦਾਹਰਣਾਂ :—

1. ਸੇਵਾ ਮੰਗੈ ਸੇਵਕੋ, ਲਾਈਆਂ ਅਪੁਨੀ ਸੇਵ ॥ (ਮ. 5, ਪੰ. 813)
2. ਸਾਂਤਿ ਪਾਈ, ਬੁਝੀ ਸਭ ਤ੍ਰਿਸਨਾ... (ਮ. 5, ਪੰ 617)
3. ਦੇਂਦੇ ਥਾਵਹੁ ਦਿਤਾ ਚੰਗਾ, ਮਨਮੁਖਿ ਐਸਾ ਜਾਣੀਐ ॥ (ਮ. 2, ਪੰ. 138)
4. ਦੇਂਦਾ ਨਰਕਿ, ਸੁਰਗ ਲੈਂਦੇ, ਦੇਖਹੁ ਇਹੋ ਧਿਙਾਣਾ ॥ (ਮ. 1, ਪੰ. 1290)
5. ਦੇਂਦਾ ਰਹੈ, ਨ ਚੂਕੈ ਭੋਗ ॥ (ਮ. 1, ਪੰ. 349)
6. ਦੇਂਦਾ ਮੂ ਪਿਰੁ ਦਸਿ, ਹਰਿ ਸਜਣ ਸਿਰਜਣ ਹਾਰਿਆ ॥ (ਮ. 4, ਪੰ. 1421)
7. ਮਾਸੁ ਪੁਰਾਣੀ ਮਾਸੁ ਕਤੇਂਬੀ...॥ (ਪੰ. 1290)
8. ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਸ਼ਾਹ ਸੁਲਤਾਨਾਂ । (ਪੰ. 1290)
   (ਇਹ ਬਹੁਵਚਨੀ ਬਿੰਦਾ ਨੋਟ ਕਰਨ ਯੋਗ ਹੈ ।)
9. ਜੇ ਓਇ ਦਿਸਹਿ ਨਰਕ ਜਾਂਦੇ ਤਾਂ ਉਨਕਾ ਦਾਨੁ ਨ ਲੈਣਾ । (ਪੰ. 1290)

**ਨੋਟ** :—ਹੁਣ, ਕੀ ਜਪੁਜੀ ਦੀ ਤੀਜੀ ਪਉੜੀ ਵਿਚ ਪਦ—**ਦੇਦਾ** (ਦੇਦਾ ਦੇ, ਲੈਦੇ ਥਕ ਪਾਹਿ) ਨੂੰ ਜਿਵੇਂ ਦਰਸ਼ਨ ਦੇ ਰਿਹਾ ਹੈ, ਓਵੇਂ ਹੀ ਉਚਾਰਣਾ ਸ਼ੁੱਧ ਹੈ ਜਾਂ ਸਤਿਗੁਰਾਂ ਵਲੋਂ ਗੁਰਬਾਣੀ ਦੀ ਲਿਖਣ ਵਿਧੀ ਰਾਹੀਂ ਬਖਸ਼ੀ ਸੇਧ ਨੂੰ ਸਮਝ ਕੇ 'ਦੇਂਦਾ' ਪਾਠ ਕਰਨਾ ਚਾਹੀਦਾ ਹੈ ? ਜਦ ਇਕ ਥਾਂ ਵੀ ਕਿਸੇ ਪਦ ਦੇ ਸਹੀ ਉਚਾਰਣ ਦਾ ਸੰਕੇਤ ਆ ਗਿਆ ਹੈ, ਤਾਂ ਦੂਜੀ ਥਾਂ ਹੱਠ-ਅਧੀਨ ਅਸ਼ੁੱਧ ਤੇ ਮੁਹਮਲ ਉਚਾਰਣ ਕਿਉਂ ? ਵੈਸੇ, ਜਦ ਹਰੇਕ ਸੁਹਿਰਦ ਗੁਰਸਿੱਖ, ਇਸ ਤੁਕ ਦਾ ਪ੍ਰੇਮ ਪੂਰਬਕ ਪਾਠ ਕਰਦਾ ਹੈ, ਤਾਂ ਉਹ ਸੁਤੇ ਸਿੱਧ 'ਦੇਂਦਾ ਦੇ' ਪਾਠ ਕਰਦਾ ਹੈ । ਹਾਂ, ਜੇ ਗਿਆਨੀ ਜੀ ਹੋਰਾਂ ਵਾਂਗ ਵਿਸ਼ੇਸ਼ ਤੌਰ ਉਤੇ ਸੁਚੇਤ ਹੋ ਕੇ ਪਾਠ ਕਰੇਗਾ ਤਾਂ ਅਵੱਸ਼ ਇਸ ਪਦ ਬਾਰੇ ਸਤਿਗੁਰਾਂ ਵਲੋਂ ਬਖਸ਼ੇ ਸੰਕੇਤਾਂ ਨੂੰ ਛਿੱਕੇ ਉਤੇ ਟੰਗ ਕੇ, 'ਦੇਦਾ' ਹੀ ਪਾਠ ਕਰੇਗਾ ਅਤੇ ਗੁਰਬਾਣੀ ਤੇ ਸਤਿਗੁਰਾਂ ਦੇ ਨਿਰਾਦਰ ਦਾ ਭਾਗੀ ਬਣੇਗਾ ।

10. ਤੂ ਕਰਤਾ ਸਚਿਆਰੁ ਮੈਡਾ ਸਾਂਈ ॥ (ਮ. 4, ਪੰ. 11)
11. ਗਲਂੀ (ਗੱਲੀਂ) ਅਸੀਂ ਚੰਗੀਆ, ਆਚਾਰੀ ਬੁਰੀਆ ॥
12. ਗਲਂੀ (ਗੱਲੀਂ) ਸੁ ਸਜਣ ਵੀਹ... (ਫਰੀਦ ਜੀ, ਪੰ. 1382)
13. ਗਲੀ (ਗਲੀਂ-ਗਲਾਂ ਵਿਚ) ਜਿਨਾ ਜਪ ਮਾਲੀਆ...॥ (ਕਬੀਰ ਜੀ, ਪੰ. 475)
14. ਮੈਂ ਗੁਣ ਗਲਾ (ਗੱਲਾਂ) ਕੇ ਸਿਰਿ ਭਾਰ ।
    ਗਲੀ ਗਲਾ (ਗੱਲੀਂ ਗੱਲਾਂ) ਸਿਰਜਣਹਾਰੁ ॥ (ਮ. ਪਹਿਲਾ, ਪੰ. 351)
15. ਮੇਰੇ ਸੁੰਦਰ, ਕਹਹੁ ਮਿਲੈ ਕਿਤੁ ਗਲੀ ॥ (ਮ. ਚੌਥਾ, ਪੰ. 527)



16. ਗਲਾ (ਗੱਲਾਂ) ਕਰੇ ਘਣੇਰੀਆਂ, ਤਾਂ ਅੰਨੇ ਪਵਣਾ ਖਾਤੀ ਟੋਵੈ ॥ (ਪੰ. 1422)
17. ਗਲਾ (ਗੱਲਾਂ) ਕਰੇ ਘਣੇਰੀਆਂ ਖਸਮ ਨਾ ਪਾਇ ਸਾਦੁ ॥ (ਮ. 2, ਪੰ. 474)
18. ਗਲਾ (ਗੱਲ੍ਹਾਂ) ਪਿਟੰਨਿ ਸਿਰ ਖਹੋਨਿ ॥ (ਮ. 1, ਪੰ. 1410)
19. ਨਾਨਕ ਗਲੀ (ਗੱਲੀਂ) ਕੂੜਈ ਕੂੜੇ ਪਲੈ ਪਾਇ ॥ (ਪੰ. 141)
20. ਪੁਤੀ (ਪੁੱਤੀਂ) ਗੰਢੁ ਪਵੈ ਸੰਸਾਰਿ ॥ (ਮ. 1 ਪੰ. 143)
21. ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੇ ਢੋਲੇ ॥ (ਪੰ. 1108)
    ਨਾਨਕ, ਵੈਸਾਖੀਂ ਪ੍ਰਭੁ ਪਾਵੈ, ਸੁਰਤਿ ਸਬਦਿ ਮਨੁ ਮਾਨਾ ॥
22. ਨਾਨਕ, ਨਾਮੁ ਮਿਲੈ ਤਾਂ ਜੀਵਾਂ, ਤਨੁ ਮਨੁ ਥੀਵੈ ਹਰਿਆ ॥ (ਪੰ. 1429)

**ਨੋਟ** :—1. ਜੀਵਾਂ (ਮੈਂ ਜੀਉਂਦਾ ਹਾਂ) ਦੇ ਕੰਨੇ ਉਤੇ ਗੁਰਬਾਣੀ ਵਿਚ ਕਈ ਥਾਈਂ ਬਿੰਦੇ ਦੀ ਵਰਤੋਂ ਹੈ, ਅਤੇ ਕਿਤੇ ਨਹੀਂ, ਜਿਵੇਂ :

ਆਖਾ ਜੀਵਾ, ਵਿਸਰੈ ਮਰਿ ਜਾਉ ॥ (ਮ. ਪਹਿਲਾ, ਪੰ. 349)

ਇਹ ਤੁਕ ਵੀ ਬਾਈਵੇਂ ਅੰਕ ਦੀ ਤੁਕ ਵਾਂਗ ਉਤਮ ਪੁਰਖ ਵਿਚ ਹੈ, ਅਰਥ ਹਨ :- 'ਜੇ ਮੈਂ ਵਾਹਿਗੁਰੂ ਦਾ ਨਾਮ ਜਪਦਾ ਹਾਂ, ਤਾਂ ਜੀਉਂਦਾ ਹਾਂ, ਪਰ ਜੇ ਉਹ ਵਿੱਸਰ ਜਾਂਦਾ ਹੈ ਤਾਂ ਮਰ ਜਾਂਦਾ ਹਾਂ । ਇਸ ਤੁਕ ਦਾ ਸ਼ੁੱਧ ਉਚਾਰਣ ਹੋਵੇਗਾ:—

ਆਖਾਂ ਜੀਵਾਂ, ਵਿਸਰੈ ਮਰਿ ਜਾਉਂ ॥

2. ਆਮ ਤੌਰ ਉਤੇ ਜਦ ਉੱਤਮ ਪੁਰਖੀ ਇਕ-ਵਚਨੀ ਕਿਰਿਆ ਦੇ ਅੰਤ ਵਿਚ 'ਉ' ਆਉਂਦਾ ਹੈ ਤਾਂ ਉਹ ਉੱਤਮ (First Person) ਵਿਚ ਹੁੰਦੀ ਹੈ ਅਤੇ ਉਸ ਨਾਲ ਬਿੰਦੀ ਦਾ ਉਚਾਰਣ ਹੁੰਦਾ ਹੈ । ਵਰਨਾ, ਉਹ ਮੱਧਮ ਪੁਰਖ (Second Person) ਵਿਚ ਸਮਝੀ ਜਾਵੇਗੀ । ਹੁਕਮੀ ਕਿਰਿਆ ਦੇ ਅੰਤ ਵਿਚ 'ਹੁ' ਹੁੰਦਾ ਹੈ; ਜਿਵੇਂ :—

ਸੁਣਹੁ ਕਰਹੁ, ਆਵਹੁ ॥ ਸੋਹਿਲੇ ਦੇ ਆਖਰੀ ਸ਼ਬਦ ਦੀ ਇਹ ਤੁਕ ਇਸ ਨੁਕਤੇ ਨੂੰ ਡਾਢਾ ਸਪਸ਼ਟ ਕਰਦੀ ਅਤੇ ਸਤਿਗੁਰੂਆਂ ਦੀ ਨੇਮ-ਬੱਧ ਲਿਖਿਤ-ਵਿਧੀ ਦੀ ਪ੍ਰਵੀਨਤਾ ਤੇ ਕਮਾਲ ਦੀ ਉਗਾਹੀ ਭਰਦੀ ਹੈ :

'ਕਰਉ ਬੇਨੰਤੀ, ਸੁਣਹੁ ਮੇਰੇ ਮੀਤਾ, ਸਤਿ ਟਹਿਲ ਕੀ ਬੇਲਾ ॥'

ਕਰਉ ਦਾ ਉਚਾਰਣ ਹੈ; **ਕਰਉਂ**—'ਮੈਂ ਬੇਨਤੀ, ਕਰਦਾ ਹਾਂ (First Person), ਹੇ ਮੇਰੇ ਮਿੱਤਰ ! ਤੂੰ 'ਸੁਣ' । ਜੇ ਕਰਉਂ ਨੂੰ ਵੀ ਕਰਹੁ ਕਰਕੇ ਹੀ ਅਸ਼ੁੱਧ ਉਚਾਰਣ ਕਰੀ ਜਾਣਾ ਅਤੇ ਪੁੰਨ ਸਮਝਣਾ ਹੈ ਤਾਂ ਦੋਹਾਂ ਪਦਾਂ '**ਕਰਉ**' ਤੇ '**ਕਰਹੁ**' ਦੇ ਸ਼ਬਦ-ਜੋੜਾਂ (Spelling) ਵਿਚ ਅੰਤਰ ਰਖਣ ਦੇ ਭਾਵ ਤੇ ਆਸ਼ੇ ਦੀ ਘੋਰ ਉਲੰਘਣਾ ਹੋਵੇਗੀ । ਗੁਰਾਂ ਦਾ, ਆਖਰ, ਬਾਣੀ ਉਚਾਰਣ ਤੇ ਨੇਮ-ਅਧੀਨ ਲਿੱਪੀ-ਬੱਧ ਕਰਨ ਦਾ ਕੋਈ ਮਕਸਦ ਹੈ, ਮਹੱਤਵ ਹੈ, ਅਤੇ ਉਹ ਇਹ ਹੈ ਕਿ ਗੁਰਬਾਣੀ ਨੂੰ ਸਮਝਣਾ, ਵੀਚਾਰਨਾ, ਤੇ ਫੇਰ ਇਸ ਉਤੇ ਅਮਲ ਕਰਕੇ ਸੱਚੇ ਆਚਾਰੀ ਹੋਣਾ ਹੈ । ਪਰ, ਜੇ ਪਾਠ ਅਥਵਾ ਉਚਾਰਣ ਹੀ ਅਸ਼ੁੱਧ ਹੋਵੇਗਾ, ਤਾਂ **ਸਹੀ ਵਿਚਾਰ ਤੇ ਬੋਧ ਕਿਥੋਂ ਤੇ ਕਿਵੇਂ ਉਪਜੇਗਾ ?** (ਇਸ ਵਿਸ਼ੇ ਉਤੇ ਅੱਗੇ ਚੱਲ ਕੇ ਹੋਰ ਵਿਚਾਰ ਕੀਤੀ ਜਾਵੇਗੀ ।)

'ਨਾਂਹੀ' ਤੇ 'ਕਮਾਂਹੀ' ਕਰਕੇ ਕੀਤਾ ਜਾਵੇ, ਤਾਂ ਇਹ ਪੁੰਨ ਫਲ ਹੋਵੇਗਾ ਕਿ ਦੋਸ਼ ? ਦੂਜੇ, 'ਕਮਾਹੀ' ਏਥੇ, ਗਾਂਹੀ, ਪਾਂਹੀ, ਜਾਂਹੀ ਕਿਰਿਆਵਾਂ ਸਮਾਨ ਹੀ ਬਹੁਵਚਨੀ ਕਿਰਿਆ ਹੈ । ਤੁਕ ਹੈ :—'ਕਰਹਿ ਬੁਰਾਈ ਠਗਾਈ ਦਿਨੁ ਰੈਨਿ, ਨਿਹਫਲ ਕਰਮ ਕਮਾਹੀ' ॥ ਅਰਥ ਹੋਇਆ : 'ਮਨਮੁਖ ਲੋਕ ਦਿਨ ਰਾਤ ਠੱਗੀ ਤੇ ਬੁਰਾਈ ਵਾਲੇ ਬੇਅਰਥ ਕੰਮ ਕਰਦੇ ਹਨ ।'

49. ਭਉ ਤੇਰਾ ਭਾਂਗ ਖਲੜੀ ਮੇਰਾ ਚੀਤ ॥ (ਮ. 1, ਪੰ. 721)
50. ਜੇ ਭੁਲੀ ਜੇ ਚੁਕੀ ਸਾਂਈ... (ਮ. 4, ਪੰ. 761)
51. ਆਠ ਪਹਿਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਂਈ ॥ (ਪੰ. 1207)
52. ਆਖੂੰ ਆਖਾਂ ਸਦਾ ਸਦਾ, ਕਹਿਣ ਨ ਆਵੈ ਤੋਟਿ ॥ (ਮ. 1, ਪੰ. 1241)
53. ਨ ਹਉ ਥਕਾਂ ਨ ਠਾਕੀਆਂ, ਏਵਡ ਰਖਹਿ ਜੋਤਿ ॥ (ਉਹੀ)
54. ਆਖਹਿ ਥਕਹਿ ਆਖਿ ਆਖਿ, ਕਰ ਸਿਫਤੀਂ ਵੀਚਾਰ ॥ (ਉਹੀ)
55. ਅੱਖੀਂ ਪਰਣੈ ਜੇ ਫਿਰਾਂ ਦੇਖਾਂ ਸਭ ਆਕਾਰੁ ॥ (ਉਹੀ)
56. ਪੁਛਾ ਗਿਆਨੀ ਪੰਡਿਤਾਂ, ਪੁਛਾ ਬੇਦ ਬੀਚਾਰ ॥ (ਉਹੀ)
57. ਪੁਛਾ ਦੇਵਾਂ ਮਾਣਸਾਂ, ਜੋਧ ਕਰਹਿ ਅਵਤਾਰ ॥ (ਉਹੀ)
58. ਸਿਧ ਸਮਾਧੀ ਸਭ ਸੁਣੀ, ਜਾਇ ਦੇਖਾਂ ਦਰਬਾਰ ॥ (ਉਹੀ) (ਮੈਂ ਵੇਖਾਂ)
59. ਜਾਂ ਹਉ ਤੇਰਾ ਤਾਂ ਸਭ ਕਿਛੁ ਮੇਰਾ ॥ (ਪੰ. 1242)
60. ਕਥਾ ਕਹਾਣੀ ਬੇਦੀਂ ਆਣੀ, ਪਾਪ ਪੁੰਨ ਬੀਚਾਰੁ ॥ (ਮ. 2, ਪੰ. 1343)
61. ਨਾਂਗੇ ਆਵਣਾ ਨਾਂਗੇ ਜਾਣਾ... (ਮ. 3, ਪੰ. 1246)
62. ਜੇ ਇਕ ਵਿਖ ਅਗਾਹਾ ਭਰੇ, ਤਾਂ ਦਸ ਵਿਖਾਂ (ਦਸ ਕਦਮ ਬਹੁਵਚਨ)
ਪਿਛਾਹਾ ਜਾਇ ॥ (ਮ. 4, ਪੰ. 1246)
63. ਮਨ ਦਸ ਨਾਜੁ, ਟਕਾ ਚਾਰ ਗਾਂਠੀ, ਐਂਡੋ ਟੇਡੋ ਜਾਤੁ ॥ (ਜੀ, ਪੰ. 1251)
64. ਬਹੁਤ ਪ੍ਰਤਾਪ ਗਾਂਉ ਸਉ ਪਾਏ, ਦੁਇ ਲਖ ਟਕਾ ਬਰਾਤ ॥ (ਉਹੀ)
65. ਮੇਰੀ ਬਾਂਧੀ ਭਗਤੁ ਛਡਾਵੈ, ਬਾਂਧੇ ਭਗਤੁ ਨ ਛੂਟੈ ਮੋਹਿ ॥
ਏਕ ਸਮੇ ਮੋਕਉ ਗਹਿ ਬਾਂਧੈ, ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥ (ਪੰ. 1252)
66. ਸਗਲ ਧਰਮ ਪੁੰਨ ਫਲ ਪਾਵਹੁ, ਧੂਰਿ ਬਾਂਛਹੁ ਸਭ ਜਨ ਕਾ ॥ (ਪੰ. 1253)
67. ਬੈਸਿ ਸੁਥਾਨਿ ਕਹਾਂ (ਮੈਂ ਕਹਾਂ) ਗੁਣ ਤੇਰੇ...॥ (ਪੰ. 1255)
68. ਅਲਖ ਨ ਲਖੀਐ, ਅਗੰਮੁ ਅਜੋਨੀ, ਤੂੰ ਨਾਥਾਂ ਨਾਥਣ ਹਾਰਾ ॥ (ਉਹੀ)

ਵੇਖੋ, ਗੁਰੂ ਪਾਤਸ਼ਾਹ ਨੇ ਏਥੇ 'ਨਾਥਾਂ' (ਬਹੁਵਚਨ) ਨੂੰ ਬਿੰਦੇ ਵਾਲਾ ਕੰਨਾ ਲਾਇਆ ਹੈ । ਅਰਥ ਹੈ : ਨਾਥਾਂ ਨੂੰ, ਆਪਣੇ ਆਪ ਨੂੰ ਮਾਲਿਕ ਅਖਵਾਉਣ ਵਾਲਿਆਂ ਨੂੰ । ਕੀ ਇਸ ਸੰਕੇਤ ਅਨੁਸਾਰ 'ਨਾਨਕ, ਭਗਤਾ ਸਦਾ ਵਿਗਾਸ' ॥ ਵਿਚ 'ਭਗਤਾ' ਨੂੰ 'ਭਗਤਾਂ' ਉਚਾਰਨਾ ਸ਼ੁੱਧ ਤੇ



ਸਾਰਥਕ ਹੈ, ਜਾਂ ਭਗਤਾ ? ਬਾਣੀ ਵਿਚ ਜਦ ਵੀ ਅਰਥ-ਭਾਵ 'ਭਗਤਾਂ' ਦੀ, ਭਗਤਾਂ ਦਾ, ਭਗਤਾਂ ਨੂੰ, ਭਗਤਾਂ ਦੀਆਂ ਹੋਵੇਗਾ ਤਾਂ ਅਵੱਸ਼ ਅੰਤਲੇ ਕੰਨੇ ਨਾਲ ਬਿੰਦੀ ਦਾ ਉਚਾਰਣ ਹੋਵੇਗਾ । ਭਗਤਾ-ਓਏ ਜਾਂ ਹੇ ਭਗਤਾ ਸੰਬੋਧਨ ਕਾਰਕ ਵਿਚ ਤਾਂ ਹੋ ਸਕਦਾ ਹੈ, ਪਰ ਜੇ ਅਰਥ : 'ਨਾਨਕ ਭਗਤਾਂ ਨੂੰ ਸਦਾ ਖੇੜਾ ਤੇ ਖੁਸ਼ੀ ਹੁੰਦੀ ਹੈ', ਹੋਵੇ, ਤਾਂ ਉਚਾਰਣ ਹਰ ਹਾਲਤ ਵਿਚ 'ਭਗਤਾਂ' ਹੀ ਹੋਵੇਗਾ । ਏਥੋਂ ਗੁਰਬਾਣੀ ਲਿਖਣ-ਵਿਧੀ ਤੇ ਗੁਰੂ ਆਸ਼ੇ ਤੋਂ ਉਲਟ 'ਭਗਤਾ' (ਓਏ ਭਗਤਾ) ਉਚਾਰਣ ਕਰਨ ਦਾ ਹੱਠ ਕਰਨਾ ਤੇ ਹੋਰਨਾਂ ਪਾਸੋਂ ਕਰਾਉਣਾ, ਕਿਧਰ ਦੀ ਗੁਰ-ਵਡਿਆਈ ਤੇ ਗੁਰਬਾਣੀ-ਪਿਆਰ, ਵਿਚਾਰ ਤੇ ਪ੍ਰਚਾਰ ਦੀ ਗੱਲ ਹੈ ? ਇਹ ਨੇਮ ਹੋਰ ਹਜ਼ਾਰਾਂ ਪਾਠਾਂ ਉਤੇ ਲਾਗੂ ਹੁੰਦਾ ਹੈ ।

69. ਕਥਨੀ ਬਦਨੀ ਰਹੈ ਨਿਭ੍ਰਾਂਤਿ ॥ (ਨਿਭਰਾਂਤਿ-ਨਿਰਸੰਦੇਹ) (ਮ. 1, ਪੰ. 1256)
(ਅ) ਕਾਂਯਾ ਲਾਹਣਿ, ਆਪੁ ਮਦੁ, ਅੰਮ੍ਰਿਤ ਤਿਸ ਕੀ ਧਾਰਾ ॥ (ਮ. 1 ਪੰ. 553)

ਨੋਟ :—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਸ ਬਾਰਾਂ ਵਾਰ ਆਇਆ ਪਾਠ 'ਕਾਇਆਂ' ਹੈ । ਕੀ 'ਆਕਲ ਰਾ ਇਸ਼ਾਰਾ ਕਾਫੀਸਤ' (ਸਿਆਣੇ ਨੂੰ ਇਸ਼ਾਰਾ ਕਾਫ਼ੀ ਹੈ) ਦੇ ਅਖਾਣ ਅਨੁਸਾਰ, ਇਹ ਦਸ ਕੁ ਵਾਰ ਦਿਤਾ ਗਿਆ ਸੰਕੇਤ ਕਾਫ਼ੀ ਨਹੀਂ, ਕਾਇਆ ਨੂੰ 'ਕਾਇਆਂ' ਕਰਕੇ ਸ਼ੁੱਧ ਤੇ ਸਾਰਥਕ ਉਚਾਰਣ ਕਰਨ ਲਈ ? ਸਵਾਦਲੀ ਗੱਲ ਇਹ ਹੈ, ਕਿ **ਕਾਇਆਂ** ਨੂੰ **ਕਾਂਯਾ** ਕਰਕੇ ਵੀ ਬਿੰਦੇ ਲਾ ਕੇ ਹੀ ਲਿਖਿਆ ਹੈ । ਜਦ **ਕਾਇਆਂ** ਉਚਾਰਣ ਨਾਲ ਹੀ ਅਰਥ ਬਣਦੇ ਹੋਣ ਅਤੇ ਗੁਰੂ ਪਾਤਸ਼ਾਹ ਵਲੋਂ ਇਸ ਨੂੰ **ਕਾਇਆਂ** ਕਰਕੇ ਉਚਾਰਣ ਦੇ, ਬਾਣੀ ਵਿਚ ਸੰਕੇਤ ਤੇ ਇਸ਼ਾਰੇ ਵੀ ਮੌਜੂਦ ਹੋਣ, ਫੇਰ ਇਸ ਨੂੰ '**ਕਾਇਆ**', ਜੋ ਇਕ **ਨਿਰਾਰਥਕ**, (ਮੁਹਮਲ) ਸ਼ਬਦ ਹੈ, ਕਿਉਂ ਉਚਾਰਣ ਕੀਤਾ ਜਾਵੇ ? ਕੀ ਗੁਰੂ ਸਾਹਿਬਾਨ ਦਾ ਪ੍ਰਯੋਜਨ ਬਾਣੀ ਨੂੰ ਸਮਝ ਕੇ ਵਿਚਾਰਨਾ ਹੈ, ਜਾਂ ਉਨ੍ਹਾਂ ਵਲੋਂ ਬਖਸ਼ੀਆਂ ਸੋਧਾਂ ਨੂੰ ਛਿੱਕੇ ਉਤੇ ਟੰਗ ਕੇ, ਹੱਠ-ਅਧੀਨ, ਅਸ਼ੁੱਧ ਉਚਾਰਣ ਦੀਆਂ ਸਮੱਸਿਆਵਾਂ ਵਿਚ ਹੀ ਉਲਝੇ ਰਹਿਣਾ ਹੈ ? ਇਹ ਨਿਰਣਾ ਸੁਹਿਰਦ, ਸਿਆਣੇ ਤੇ ਸ਼ਰਧਾਵਾਨ ਜਗਿਆਸੂ ਜੀ, ਆਪ ਹੀ ਕਰ ਲੈਣ ।

70. 'ਸੁਨਿ ਉਪਦੇਸ ਭਏ ਮਨ ਨਿਰਮਲ, ਗੁਨ ਗਾਏ ਰੰਗਿ ਰਾਂਗੀ' ॥ (ਪੰ. 1267)
71. ਇਹ ਮਨੁ ਦੇਇ, ਕੀਏ ਸੰਤ ਮੀਤਾ, ਕ੍ਰਿਪਾਲ ਭਏ ਬਡਭਾਗੀਂ ॥ (ਉਹੀ)
ਬਡਭਾਗੀ-ਵੱਡਿਆਂ ਭਾਗਾਂ ਕਰਕੇ ।
72. ਕਰਉ (ਕਰਉਂ—ਮੈਂ ਕਰਦੀ ਹਾਂ) ਬਰਾਬਰ, ਜੋ ਪ੍ਰਿਅ ਸੰਗਿ ਰਾਤੀਂ,
ਇਹ ਹਉਮੈ ਕੀ ਢੀਠਾਈ ॥ (ਉਹੀ)
73. ਕੀਨੇ ਰੀ, ਸਗਲ ਸੀਂਗਾਰ ॥ (ਸ਼ਿੰਗਾਰ) (ਮ. 5, ਪੰ. 1271)
74. ਅਪਨਾ ਕਾਜੁ ਸਵਾਰਹੁ ਆਪੇ, ਸੁਖ ਦਾਤੇ ਗੋਸਾਂਈ ॥ (ਮ. 1. ਪੰ. 1273)

**ਨੋਟ** :—ਗੋਸਾਂਈ ਪਦ ਬਿੰਦਿਆਂ ਸਹਿਤ ਤੇ ਬਿੰਦਿਆਂ ਰਹਿਤ, ਦੋਹਾਂ ਰੂਪਾਂ ਵਿਚ, 14 ਕੁ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਭਾਇਮਾਨ ਹੈ । ਪ੍ਰਾਪਤ ਸੰਕੇਤਾਂ ਮੁਤਾਬਿਕ ਬਿੰਦਿਆਂ ਸਹਿਤ ਉਚਾਰਣ ਸ਼ੁੱਧ ਹੈ ਅਤੇ ਸਹਿਜ ਤੇ ਸਾਧਾਰਣ ਤੌਰ ਉਤੇ, ਇਸ ਦਾ ਉਚਾਰਣ ਸ਼ੁੱਧ ਹੁੰਦਾ ਹੈ ।

92. ਗਾਂਠਿ ਨ ਬਾਧਉ ਬੇਚਿ ਨ ਖਾਉ ॥ (ਕਬੀਰ ਜੀ, ਪੰ. 1157)

93, ਪੰਡਿਤ ਮੁਲਾਂ ਜੋ ਲਿਖ ਦੀਆ ॥ (ਕਬੀਰ ਜੀ, ਪੰ. 1159)

94. ਤਿਸ ਮੁਲਾ ਕਉ ਸਦਾ ਸਲਾਮੁ ॥ (ਉਹ)

45. ਪੰਡਿਤ ਮੁਲਾਂ ਛਾਡੇ ਦੋਊ ॥ (ਉਹੀ, ਪੰ. 1158)

96. ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਿਰਾ ਹੋਇ । (ਪੰ. 1374)

97. ਮਰਣਾ ਮੁਲਾਂ ਮਰਣਾ ॥ (ਮ. 1, ਪੰ. 24)

98. ਤਾ ਤੂ ਮੁਲਾ, ਤਾਂ ਤੂ ਕਾਜੀ, ਜਾਣਹਿ ਨਾਮੁ ਖੁਦਾਈ ॥ (ਉਹੀ)

**ਵਿਚਾਰ :**—ਉਪਰਲੇ 93 ਤੋਂ 98 ਅੰਕਾਂ ਵਿਚ **'ਮੁਲਾਂ'** ਪਦ ਨੂੰ ਚਾਰ ਵਾਰ ਕੰਨੇ ਨੂੰ ਬਿੰਦਾ ਲਾ ਕੇ ਲਿਖਿਆ ਗਿਆ ਹੈ ਅਤੇ ਦੋ ਵਾਰ ਬਿਨਾਂ ਬਿੰਦੇ ਦੇ ਹੈ। ਮੁਲਾ ਜਾਂ ਮੁੱਲਾਂ ਪੜ੍ਹਨ ਵਾਲੇ, ਕਿਸੇ ਵਿਪੱਖੀ ਵੀਰ ਪਾਸ ਕੋਈ ਦਲੀਲ ਬਿੰਦਿਆਂ ਦਾ ਅਕਾਰਣ ਵਿਰੋਧ ਕਰਨ ਦੀ ? ਇਸ ਪਦ ਦਾ ਪਾਠ ਸਾਰੇ ਥਾਈਂ ਜਾਂ ਤਾਂ **ਮੁੱਲਾਂ ਹੋਵੇਗਾ; ਅਤੇ ਜਾਂ ਮੁੱਲਾ ਤੇ ਮੁਲਾਂ । ਮੁੱਲਾਂ ਸ਼ੁੱਧ ਹੈ ਅਤੇ ਮੁਲਾ ਤੇ ਮੁੱਲਾ ਅਸ਼ੁੱਧ ।** ਅਜਿਹੀ ਸੂਰਤ ਵਿਚ 'ਮੁੱਲਾਂ' ਤੋਂ ਸੇਧ ਅਥਵਾ ਸੰਕੇਤ ਲੈ ਕੇ 'ਮੁੱਲਾ' ਦੇ ਕੰਨੇ ਨਾਲ, ਬਿੰਦੇ ਤੇ ਅੱਧਕ ਦੀ ਵਰਤੋਂ ਕੀਤੀ ਜਾਣੀ ਪਰਮ ਸ਼ੁੱਧ ਹੈ, ਯੋਗ ਹੈ, ਗੁਰੂ-ਆਸ਼ੇ ਦੇ ਐਨ ਅਨੁਕੂਲ ।

**ਸਵਾਲਾਂ ਦਾ ਸਵਾਲ ਇਹ ਹੈ ਕਿ ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦੀ ਕੋਈ ਲਿਖਣ-ਵਿਧੀ, ਕੋਈ ਸ਼ੈਲੀ ਜਾਂ ਨੇਮ ਹੈ ਜਾਂ ਨਹੀਂ ?** ਪਿਛੇ ਦਿਤੇ ਮਹਾਨ ਵਿਦਵਾਨਾਂ ਦਾ ਸਪਸ਼ਟ ਮੱਤ ਹੈ ਕਿ ਬਾਣੀ ਦੀ ਭਾਵਾਤਮਿਕ ਤੇ ਉਚਾਰਣਾਤਮਿਕ ਪੱਖੋਂ ਕੋਈ ਤਰਤੀਬ ਹੈ, ਕੋਈ ਸਿਲਸਿਲਾ, ਕੋਈ ਨਿਯਮਾਵਲੀ ਹੈ । ਪਰ, ਵਿਰੋਧੀ ਪੱਖ ਵਾਲੇ, ਇਕ ਨਾਦਾਨ ਦੋਸਤ ਵਾਂਗ, ਇਹ ਸਿੱਧ ਕਰਨ ਉੱਤੇ ਤੁਲੇ ਹੋਏ ਹਨ ਕਿ ਇਹ ਸਭ ਕੁਝ **ਬੇਨਿਯਮਾਂ ਤੇ ਉੱਗੜ ਦੁੱਗੜ ਹੈ ।** ਮਿਹਰਵਾਨ ਸਤਿਗੁਰੂ ਜੀ ਸੁਮੱਤ ਬਖਸ਼ਣ ।

99. ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥

100. ਜੂਠ ਨ ਰਾਗੀਂ, ਜੂਠ ਨ ਵੇਦੀਂ ॥

101. ਹਰਿ ਭਇਓ ਖਾਂਡ ਰੇਤ ਮਹਿ ਬਿਖਰਿਓ ਹਸਤੀ ਚੁਨਿਓ ਨਾ ਜਾਈ ॥ (ਪੰ. 422)
ਕਹਿ ਕਬੀਰ ਕੁਲ ਜਾਤਿ ਪਾਂਤਿ ਤਜਿ, ਚੀਟੀ ਹੋਇ ਚੁਨਿ ਖਾਈ ॥

102. ਨੀਬ ਭਇਓ ਆਂਬੁ, ਆਂਬੁ ਭਇਓ ਨੀਬਾ ਕੇਲਾ ਪਾਕਾ ਝਾਰਿ ॥ (ਉਹੀ)

103. ਚਾਦਨਾ ਆਂਗਨ...(ਮ.5, ਪੰ. 1018)

104. ਖੁਦਾਇ ਏਕੁ ਬੁਝ ਦੇਵਹੁ ਬਾਂਗਾਂ...ਮ. 5, ਪੰ. 1084)

105. ਜਨਮ ਜਨਮ ਕੇ ਟੂਟੇ ਗਾਂਢੇ ॥ (ਮ. 5, ਪੰ. 1086)

106. ਮਾਂਦਲੁ (ਢੋਲ) ਬੇਦਿ ਸਿ ਬਾਜਣੋ...(ਮ. 5, ਪੰ. 1091)

ਇਸ ਸਿਲਸਿਲੇ ਵਿਚ ਅਖੀਰ ਉਤੇ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ 'ਵਾਰ



ਆਸਾ' ਵਿਚੋਂ ਅਜਿਹੇ ਉਦਾਹਰਣ ਦੇਂਦੇ ਹਾਂ, ਜਿਨ੍ਹਾਂ ਵਿਚ ਬਿੰਦਿਆਂ ਦੀ ਵਰਤੋਂ ਦੀ ਭਰਮਾਰ ਹੈ :—

107. ਸੇਵ ਕੀਤੀ ਸੰਤੋਖੀਈ, ਜਿਨੀ ਸਚੋ ਸਚੁ ਧਿਆਇਆ ॥ (ਪਉੜੀ-7)

108. ਪੁਰਖਾਂ, ਬਿਰਖਾਂ, ਤੀਰਥਾਂ, ਤਟਾਂ, ਮੇਘਾਂ, ਖੇਤਾਂਹ ॥
ਦੀਪਾਂ, ਲੋਆਂ, ਮੰਡਲਾਂ, ਖੰਡਾਂ, ਵਰਭੰਡਾਂਹ ॥
ਅੰਡਜ, ਜੇਰਜ, ਉਤਭੁਜਾਂ, ਖਾਣੀ ਸੇਤਜਾਂਹ ॥
ਸੋ ਮਿਤਿ ਜਾਣੈ ਨਾਨਕਾ, ਸਰਾਂ ਮੇਰਾਂ ਜੰਤਾਹ ॥
ਨਾਨਕ, ਜੰਤ ਉਪਾਇ ਕੈ ਸੰਮਾਲੇ ਸਭਨਾਹ ॥
ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥ (ਸਲੋਕ ਪੰ. 8)

**ਨੋਟ :**—ਉਪਰੋਕਤ ਗੁਰੂ-ਰਚਨਾ ਨੂੰ ਜ਼ਰਾ ਗਹੁ ਨਾਲ ਵੇਖੋ । ਤੁਕਾਂਤ : ਖੇਤਾਂਹ ਵਰਵੰਡਾਂਹ, ਸੇਤਜਾਂਹ, ਦੇ ਕੰਨੇ ਤਾਂ ਬਿੰਦੇ ਸਹਿਤ ਹਨ, ਪਰ ਜੰਤਾਂਹ, **'ਸਭਨਾਹ' 'ਤੇ ਤਾਹ'** ਬਿੰਦੇ ਤੋਂ ਬਿਨਾਂ ਹਨ। ਕੀ ਉਪਰ ਪ੍ਰਾਪਤ ਸਪਸ਼ਟ ਸੇਧ ਇਹ ਆਦੇਸ਼ ਨਹੀਂ ਦਿੰਦੀ ਕਿ ਇਹਨਾਂ ਤਿੰਨਾਂ ਪਦਾਂ ਨੂੰ ਵੀ ਉਪਰਲਿਆਂ ਸਮਾਨ, ਬਿੰਦੇ ਲਾ ਕੇ ਸ਼ੁੱਧ ਪੜ੍ਹਿਆ ਤੇ ਗੁਰਬਾਣੀ ਦੇ ਉਚਾਰਣ ਤੇ ਭਾਵਾਂ ਦੀ ਸ਼ੋਭਾ ਨੂੰ ਸਮਝਿਆ, ਸਮਝਾਇਆ ਤੇ ਵਧਾਇਆ ਜਾਵੇ । ਇਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਦੋ ਕੁ ਹਜ਼ਾਰ ਵਾਰ ਪਹਿਲਾਂ ਹੀ, ਸੇਧ ਤੇ ਸੰਕੇਤ ਵਜੋਂ, ਬਿੰਦੀ ਦੀ ਵਰਤੋਂ ਹੋਈ ਹੈ । ਸੋ, ਸੁਹਿਰਦ ਪਾਠਕ ਜੀਓ :—

ਉਪਰ ਵੰਨਗੀ ਮਾਤ੍ਰ ਅੰਕਿਤ ਪ੍ਰਮਾਣ ਸਾਨੂੰ ਸਾਰਥਕ ਤੇ ਸੰਪੂਰਣ ਸੇਧਾਂ ਤੇ ਸੰਕੇਤ ਬਖਸ਼ਦੇ ਹਨ ਕਿ ਅਸਾਂ ਨੇ ਬਾਕੀ ਲੋੜੀਂਦੀ ਥਾਂਈਂ ਵੀ, ਜਿਥੇ ਬਿੰਦਿਆਂ ਦਾ ਪ੍ਰਗਟ ਰੂਪ ਵਿਚ ਅਭਾਵ ਹੈ, ਬਿੰਦੇ ਲਾ ਕੇ ਸ਼ੁੱਧ ਪਾਠ ਕਰਨਾ ਹੈ । ਬਿੰਦਿਆਂ ਦੀ ਵਰਤੋਂ ਸੰਤ-ਭਾਸ਼ਾ ਤੇ ਪੁਰਾਣੀ ਪੰਜਾਬੀ ਵਿਚ ਕਿਵੇਂ ਪ੍ਰਚੱਲਤ ਸੀ, ਇਹ ਗੱਲ ਵੀ ਅਸਾਂ ਸ਼ੇਖ ਫਰੀਦ ਜੀ, ਨਾਮਦੇਵ ਜੀ, ਕਬੀਰ ਜੀ, ਰਵਿਦਾਸ ਜੀ ਤੇ ਗੁਰੂ ਸਾਹਿਬਾਨ ਦੀਆਂ ਬਾਣੀਆਂ ਤੋਂ ਭਲੀ ਭਾਂਤ ਸਿੱਧ ਕਰ ਦਿਤੀ ਹੈ । ਪਰ, 'ਮੈਂ ਨ ਮਾਨੂੰ' ਦਾ ਇਲਾਜ ਤਾਂ ਹਕੀਮ ਅਫਲਤੂਨ (Plato) ਪਾਸ ਵੀ ਨਹੀਂ ਸੀ ।

## ਹੋਰ ਸਪਸ਼ਟਤਾ

ਬਿੰਦਿਆਂ ਦੀ ਵਰਤੋਂ ਨੂੰ ਸਪਸ਼ਟ ਕਰਨ ਲਈ ਅਸੀਂ ਸੁਜਾਨ ਪਾਠਕਾਂ ਦਾ ਧਿਆਨ ਪਿਛੇ ਦਿਤੇ ਅੰਕਾਂ—7 ਤੋਂ 14 ਵਲ ਦਿਵਾਉਂਦੇ ਹਾਂ । ਇਨ੍ਹਾਂ ਤੁੱਕਾਂ ਵਿਚ ਆਏ ਪਦਾਂ ਅਤੇ ਉਨ੍ਹਾਂ ਦੇ ਅਰਥਾਂ ਨੂੰ ਨਿਖੇੜਨ ਲਈ ਸ਼ੁੱਧ ਉਚਾਰਣ ਦੀ ਕਿੰਨੀ ਲੋੜ ਹੈ, ਸੁਹਿਰਦ ਪਾਠਕ ਜੀ ਆਪ ਹੀ ਅਨੁਮਾਨ ਲਾ ਲੈਣ :

| ਦਰਸ਼ਨ ਦੇ ਰਿਹਾ ਸਰੂਪ | ਸ਼ੁੱਧ ਉਚਾਰਣ | ਅਰਥ |
|---|---|---|
| ੳ) ਅੰਕ 7 ਗਲੀ | ਗੱਲੀਂ | ਗੱਲਾਂ ਨਾਲ, ਗੱਲਾਂ ਕਰਕੇ |
| ਅ) ਅੰਕ 8 ਗਲੀ | ਗੱਲੀਂ | ਕੇਵਲ ਗੱਲੀਂ ਬਾਤੀਂ |
| ੲ) ਅੰਕ 9 ਗਲੀ | ਗਲੀਂ | ਗਰਦਨ ਉਦਾਲੇ |

ਦੀ ਵਰਤੋਂ ਨੂੰ ਰਲ ਗੱਡ ਕਰਕੇ **'ਪ੍ਰਸਾਦ'** ਦੀ ਥਾਂ ਬਾਰ ਬਾਰ 'ਪ੍ਰਸਾਦਿ' ਦੀ ਸੌ ਫੀ ਸਦੀ ਗਲਤ ਵਰਤੋਂ ਕਰ ਮਾਰੀ ਹੈ । ਜੇ ਉਨ੍ਹਾਂ ਨੇ ਪੰਜਾਬੀ ਬੋਲੀ ਦੇ ਸ਼ਬਦ-ਜੋੜਾਂ ਦੇ ਨੇਮਾਂ ਅਧੀਨ ਲਿਖਣਾ ਹੀ ਸੀ ਤਾਂ ਸਪੱਸ਼ਟ ਤੇ ਸਿੱਧਾ ਰੂਪ ਹੈ **'ਪ੍ਰਸਾਦ'** । ਅਤੇ ਜੇ ਉਨ੍ਹਾਂ ਨੇ ਗੁਰਬਾਣੀ ਵਿਆਕਰਣ ਅਨੁਸਾਰ ਮੂਲ-ਮੰਤ੍ਰ ਦੇ ਅੰਤ ਵਿਚ ਲਿਖੇ 'ਪ੍ਰਸਾਦਿ' ਦੀ ਵਰਤੋਂ ਕਰਨੀ ਸੀ ਤਾਂ ਉਸ ਲਈ ਉਨ੍ਹਾਂ ਨੂੰ ਗੁਰਬਾਣੀ ਵਿਚ ਆਏ **'ਪ੍ਰਸਾਦ'** (ਪੰਨਾ 915) **'ਪ੍ਰਸਾਦੁ'** ਤੇ **'ਪ੍ਰਸਾਦਿ'** ਦੀ ਵਰਤੋਂ ਦੇ ਫਰਕ ਦਾ ਗਿਆਨ ਹੋਣਾ ਚਾਹੀਦਾ ਸੀ । ਇਸ ਵਰਤੋਂ ਦਾ ਸੰਖੇਪ ਜਿਹਾ ਵਰਨਣ ਪਿੱਛੇ ਕਰ ਦਿੱਤਾ ਗਿਆ ਹੈ । ਉਪਰਲੇ 10 ਦੇ 10 ਵਾਕ ਬਿਲਕੁਲ ਅਸ਼ੁੱਧ ਹਨ । ਗਿਆਨੀ ਜੀ ਨੇ ਸਾਧਾਰਣ ਪੰਜਾਬੀ ਲਿਖਤ ਨੇਮਾਂ ਤੇ ਗੁਰਬਾਣੀ ਲਿਖਤ ਦੇ ਸੁਤੰਤਰ ਤੇ ਵਿਲੱਖਣ ਨੇਮਾਂ ਨੂੰ ਬੁਰੀ ਤਰ੍ਹਾਂ ਖਲਤ ਮਲਤ ਕੀਤਾ **ਹੈ** । ਆਪ ਜੀ ਨੂੰ ਹੋਰਨਾਂ ਉਤੇ ਟੀਕਾ ਟਿੱਪਣੀ ਕਰਨ ਤੋਂ ਪਹਿਲਾਂ, ਗਿਆਨ ਹੋਣਾ ਚਾਹੀਦਾ ਹੈ ਕਿ ਗੁਰਬਾਣੀ ਦੀ ਲਿਖਤ ਵਿਚ ਉਚਾਰਣ ਕਰਣ ਵਾਲੀਆਂ ਲਗਾਂ ਮਾਤ੍ਰਾਂ ਦੇ ਨਾਲ ਨਾਲ ਬਾਣੀ ਦਾ ਅਰਥਾਤਮਕ ਪੱਖ ਪ੍ਰਗਟ ਕਰਨ ਵਾਲੀਆ ਲਗਾਂ ਵੀ ਹਨ, ਜੋ ਪੰਜਾਬੀ ਵਾਰਤਕ ਵਿਚ ਨਹੀਂ ਵਰਤੀਆਂ ਜਾਂਦੀਆਂ । ('ਪ੍ਰਸਾਦਿ' ਵਿਚ ਆਈ ਸਿਹਾਰੀ ਤਾਂ ਕਾਰਕੀ ਚਿੰਨ੍ਹ ਹੈ, ਅਤੇ ਅਰਥ ਹਨ-- 'ਦੁਆਰਾ, ਰਾਹੀਂ' ।)

ਗਿਆਨੀ ਜੀ ਹੋਰਾਂ ਨੂੰ ਸੈਂਕੜੇ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤੇ ਹਜ਼ਾਰਾਂ ਵਾਰ ਸੁਖਮਨੀ ਸਾਹਿਬ ਦਾ ਪਾਠ ਕੀਤਾ ਹੋਵੇਗਾ । ਫੇਰ, ਉਹ ਉਸ ਨਾਮ-ਸਿਮਰਨ ਦੇ ਅਭਿਆਸੀ ਹੋਣ ਕਰਕੇ 'ਵਿਦਵਾਨ' ਹੋਣ ਦਾ ਵੀ ਦਾਅਵਾ ਕਰਦੇ ਹਨ, ਜਿਸ ਦੀ ਘਾਟ ਲਈ ਉਨ੍ਹਾਂ ਨੇ ਭਾਈ ਸਾਹਿਬ ਸੰਤੋਖ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਅਤੇ ਉਨ੍ਹਾਂ ਦੇ ਹਮ-ਖਿਆਲੀਆਂ ਨੂੰ ਬੁਰੀ ਤਰ੍ਹਾਂ ਕੋਸਿਆ ਹੈ । ਕਾਸ਼ ! ਆਪ ਜੀ ਪਹਾੜ ਜਿੱਡੀ ਇਹ ਭੁਲ ਕਰਨ ਤੋਂ ਪਹਿਲਾਂ ਦਾਸ ਦੀਆਂ ਲਿਖੀਆਂ ਤੇ ਪ੍ਰਕਾਸ਼ਤ ਕੀਤੀਆਂ ਪੁਸਤਕਾਂ **'ਗੁਰਬਾਣੀ ਸੰਪਾਦਨ ਨਿਰਣੈ'** ਅਤੇ **'ਵਿਸ਼ੇਸ਼ ਗੁਰਮਤਿ ਲੇਖ'** ਦੇ **'ਪ੍ਰਸਾਦਿ, ਪ੍ਰਸਾਦੁ ਤੇ ਪ੍ਰਸਾਦਿ'** ਨਾਲ ਸਬੰਧਤ ਹਿੱਸੇ ਹੀ ਵਾਚ ਛੱਡਦੇ । ਇਸ ਸੰਬੰਧ ਵਿਚ ਸੁਆਦਲੀ ਗੱਲ ਇਹ ਹੈ ਕਿ ਉਹ ਪੁਸਤਕ **'ਗੁਰਬਾਣੀ ਸੰਪਾਦਨ ਨਿਰਣੈ'** ਬਾਰੇ ਆਪਣੀ ਹੱਥਲੀ ਪੁਸਤਕ ਵਿਚ ਟੀਕਾ ਟਿਪਣੀ ਤਾਂ ਕਰਦੇ ਹਨ, ਪਰ ਉਸ ਨੂੰ ਈਮਾਨਦਾਰੀ ਨਾਲ ਘੋਖਣ ਦਾ ਕਸ਼ਟ ਉਨ੍ਹਾਂ ਨੇ ਨਹੀਂ ਕੀਤਾ । ਜੇ ਕਿਤੇ ਉਹ ਇਸ ਪੁਸਤਕ ਦਾ 66ਵਾਂ ਪੰਨਾ ਹੀ, ਘਿਰਣਾ ਤੇ ਗੁੱਸਾ ਗਿਲਾ ਥੁੱਕ ਕੇ, ਸ਼ਾਂਤੀ ਪੂਰਬਕ ਵਾਚ ਲੈਂਦੇ ਤਾਂ ਘੱਟੋ ਘੱਟ ਐਸੀ 'ਪੰਡਤਾਈ' ਤੇ 'ਵਿਦਵਤਾ' ਦਾ ਇਹ ਕੋਝਾ ਤੇ ਭੁਲੇਖਾ-ਪਾਊ ਮੁਜ਼ਾਹਰਾ ਨਾ ਕਰਦੇ ।

## 7. ਪੁਸਤਕ-ਪੜਚੋਲ

ਹੁਣ, ਅਸੀਂ **ਗੁਰ ਪ੍ਰਸਾਦ** ਦੁਆਰਾ (ਗੁਰ **'ਪ੍ਰਸਾਦਿ'** ਦੁਆਰਾ ਨਹੀਂ, ਗਿਆਨੀ ਜੀ !) ਉਨ੍ਹਾਂ ਦੀ ਹੱਥਲੀ ਪੁਸਤਕ ਵਿਚ ਜਜ਼ਬਾਤੀ ਤੌਰ ਉੱਤੇ ਜਾਂ ਹੋਰਨਾਂ ਕਾਰਨਾਂ-ਵੱਸ ਦਿੱਤੀਆਂ ਬੇ-ਥਵੀਆਂ ਦਲੀਲਾਂ ਤੇ ਹਵਾਲਿਆਂ ਦਾ ਵਿਚਾਰ-ਪੂਰਬਕ ਸਨਿਮਰ ਉੱਤਰ ਦਿੰਦੇ ਹਾਂ ।

**ਪੁਸਤਕ ਦੀ ਭੂਮਿਕਾ** :—ਇਸ ਪੁਸਤਕ ਦੀ ਭੂਮਿਕਾ ਦੇ ਲੇਖਕ ਹਨ ਸਾਡੇ 'ਮਿੱਤਰ', ਬੇਦੀ ਲਾਲ ਸਿੰਘ ਜੀ ਸਾਹਿਤਕਾਰ । ਉਹ ਭੂਮਿਕਾ ਵਿਚ ਲਿਖਦੇ ਹਨ : ਗੁਰਬਾਣੀ ਨਿਰੀ ਬੋਲੀ ਨਹੀਂ; **ਸਗੋਂ, ਇਲਾਹੀ ਸੱਦ ਹੈ,** ਅਕਾਲੀ ਨਾਦ ਹੈ, ਰੱਬੀ-ਸੰਦੇਸ਼ ਹੈ, ਅਮਰੀ ਤੇ ਅਬਦੀ ਉਪਦੇਸ਼ ਹੈ ।



ਸਾਹਿਤਕਾਰ ਜੀ ਨੇ, ਕਿਤੋਂ ਘੜੇ ਘੜਾਏ ਤੇ ਬਣੇ ਬਣਾਏ ਉਪ੍ਰੋਕਤ ਭਾਵ ਲੈ ਕੇ ਆਪਣੀ ਵਿਦਵਤਾ ਤੇ ਗੁਰਬਾਣੀ ਦੀ ਜਾਣਕਾਰੀ ਦਾ ਪ੍ਰਗਟਾਅ ਕਰਨ ਦਾ ਯਤਨ ਤਾਂ ਕੀਤਾ ਹੈ; ਪਰ, ਆਪ ਜੀ ਨੂੰ, ਖਿਮਾ ਕਰਨਾ, ਇਹ ਪਤਾ ਨਹੀਂ ਕਿ ਬਾਣੀ ਦੀ ਲਿਖਣ-ਵਿਧੀ ਕੀ ਹੈ, ਗੁਰਬਾਣੀ-ਵਿਆਕਰਣ ਕਿਸ ਬਲਾ ਦਾ ਨਾਂ ਹੈ, ਅਤੇ ਬਾਣੀ ਦਾ ਕਿਹੜਾ ਪੱਖ ਅਬਦੀ ਤੇ ਅਕਾਲ ਹੈ । ਚੇਤੇ ਰਹੇ, ਗੁਰਬਾਣੀ ਦਾ ਭਾਵਾਤਮਕ, ਗਿਆਨ ਤੇ ਜੋਤਿ ਪੱਖ ਅਬਦੀ ਤੇ ਅਮਰ ਹੈ, ਨਾ ਕਿ ਇਸ ਦਾ ਗੁਰਮੁਖੀ ਵਰਣਾਤਮਕ ਜਾਂ ਲਿੱਪੀ-ਬੱਧ ਪੱਖ । ਲਿੱਪੀ ਤਾਂ, ਚਾਹੇ ਕੋਈ ਵੀ ਹੋਵੇ, ਉਹ ਕੇਵਲ ਗੁਰੂ ਜੀ ਦੇ ਪਰਮ ਗਿਆਨ ਤੇ ਅਬਦੀ ਸਿਧਾਂਤਾਂ ਨੂੰ **ਸਾਂਭਣ ਤੇ ਪ੍ਰਚਾਰਣ ਦਾ ਵਸੀਲਾ ਹੈ** । ਇਹ, ਇਕ ਤਰ੍ਹਾਂ ਨਾਲ, ਗੁਰਬਾਣੀ ਦੇ **'ਭਾਵਾਤਮਕ ਅਥਵਾ ਅਧਿਆਤਮਕ'** ਮੋਤੀਆਂ ਨੂੰ ਸਾਂਭਣ ਲਈ ਇਕ ਡੱਬਾ ਹੈ । ਪਰ, ਡੱਬਾ ਮੋਤੀ ਨਹੀਂ । ਹਾਂ, ਮੋਤੀਆਂ ਕਰਕੇ ਡੱਬੇ ਦਾ ਵੀ ਸਤਿਕਾਰ ਹੈ । ਇਹ ਕਿਸੇ ਵੀ ਰੰਗ, ਰੂਪ ਦਾ ਹੋ ਸਕਦਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ 12 ਕੁ ਬੋਲੀਆਂ ਦੇ ਸ਼ਬਦ ਹਨ, ਜਿਨ੍ਹਾਂ ਵਿਚ ਇਹ ਰੱਬੀ-ਗਿਆਨ ਸਾਂਭਿਆ ਪਿਆ ਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਅੰਦਰ 'ਜਾਗਤ ਜੋਤਿ' ਦਾ ਪ੍ਰਚੰਡ ਵਾਸਾ ਸੀ । ਉਹ ਗੋਬਿੰਦ ਰੂਪ' ਸਨ । ਦੇਹ ਤਾਂ ਉਨ੍ਹਾਂ ਦੀ ਵੀ, ਆਮ ਮਨੁੱਖਾਂ ਸਮਾਨ, ਪੰਜਾਂ ਤੱਤਾਂ ਦੀ ਹੀ ਸੀ । ਉਹ ਜੋਤ ਕਰਕੇ ਮਹਾਨ ਸਨ, ਨਾ ਕਿ ਦੇਹ ਕਰਕੇ । ਹਾਂ, ਜੋਤ ਕਰ ਕੇ ਦੇਹ ਦਾ ਵੀ ਸਨਮਾਨ ਸੀ । ਜਿਸ ਭਾਂਡੇ ਵਿਚ ਜਿੰਨੀ ਕੀਮਤੀ ਵਸਤੂ ਹੁੰਦੀ ਹੈ, ਉਸ ਨੂੰ ਓਨਾ ਹੀ ਸਾਂਭ ਕੇ ਰੱਖੀਦਾ ਹੈ । ਅਸੀਂ ਨਿੱਤ ਅਰਦਾਸ ਸਮੇਂ ਆਖਦੇ ਹਾਂ : 'ਦਸਾਂ ਪਾਤਸ਼ਾਹੀਆਂ ਦੀ ਜੋਤ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਕਾਲੀ ਬਾਣੀ, ਦਾ ਧਿਆਨ ਧਰ, ਬੋਲੋ ਜੀ ਵਾਹਿਗੁਰੂ ।' ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਣ ਸਮੇਂ ਸਤਿਕਾਰ ਗੁਰਬਾਣੀ, ਸ਼ਬਦ-ਗੁਰੂ ਅਥਵਾ ਸਤਿਗੁਰਾਂ ਦੀ ਜੋਤ ਦਾ ਹੁੰਦਾ ਹੈ। ਪਰ, ਕਿਉਂਕਿ, ਇਹ ਸ਼ਬਦ-ਗਿਆਨ ਅਖਰਾਂ ਵਿਚ ਕਾਗਜ਼ ਉੱਪਰ ਲਿਖਿਆ ਹੋਇਆ ਹੈ, ਇਸ ਲਈ, ਨਾਲ ਦੇ ਨਾਲ ਵਰਤੀ ਸਿਆਹੀ, ਲਿਖਿਤ ਤੇ ਕਾਗਜ਼ ਆਦਿ ਦਾ ਵੀ ਸਤਿਕਾਰ ਹੋ ਜਾਂਦਾ ਹੈ । ਜੇ ਇਸੇ ਕਾਗਜ਼ ਉੱਪਰ, ਇਸੇ ਸਿਆਹੀ ਆਦਿ ਨਾਲ, ਗੁਰਬਾਣੀ ਤੋਂ ਬਿਨਾਂ, ਹੋਰ ਕੁਝ ਲਿਖਿਆ ਜਾਂਦਾ, ਤਾਂ ਇਸ ਵਿਚ ਤੇ ਅਨ-ਪੁਸਤਕਾਂ ਤੇ ਕਿੱਸਿਆਂ ਦੇ ਕਾਗਜ਼ ਆਦਿ ਵਿਚ ਕੋਈ ਫਰਕ ਨਹੀਂ ਸੀ । ਜੇ ਕਿਸੇ ਕਾਗਜ਼ ਉੱਪਰ, ਨਾਮ, ਗੁਰ-ਗਿਆਨ ਤੇ ਪ੍ਰਭੂ-ਪਿਆਰ ਤੋਂ ਬਿਨਾਂ ਹੋਰ ਪਾਸੇ ਦੀਆਂ ਕੱਚੀਆਂ ਤੇ ਕੂੜੀਆਂ ਗੱਲਾਂ ਲਿਖੀਆਂ ਜਾਣ ਤਾਂ ਉਹ ਕਾਗਦ, ਕਲਮ, ਲਿਖਾਰੀ ਤੇ ਸਿਆਹੀ ਸਭ ਸਾੜ ਦੇਣ ਯੋਗ ਹਨ । ਤੀਜੇ ਗੁਰਦੇਵ ਜੀ ਦਾ ਅਰਸ਼ੀ ਫੁਰਮਾਨ ਹੈ :—

ਕਲਮ ਜਲਉ, ਸਣੁ ਮਸਵਾਣੀਐ, ਕਾਗਦੁ ਭੀ ਜਲਿ ਜਾਉ ॥
ਲਿਖਣ ਵਾਲਾ ਜਲਿ ਬਲਉ, ਜਿਨਿ ਲਿਖਿਆ ਦੂਜਾ ਭਾਉ ॥ (ਪੰ. 84)

ਜਦ ਦੇਹ ਬਿਨਸਦੀ ਹੈ, ਤਾਂ ਉਸ ਨਾਲ ਆਤਮਾ ਨਹੀਂ ਬਿਨਸਦੀ । ਇਸੇ ਲਈ ਗੁਰਬਾਣੀ ਵਿਚ 'ਕਉਨੁ ਮੂਆ ਰੇ ਕਉਨੁ ਮੂਆ ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ, ਇਹ ਤਉ ਚਲਤੁ ਭਇਆ' ॥ (ਕਬੀਰ ਜੀ, ਪੰ. 885) ਦਾ ਉਪਦੇਸ਼ ਹੈ । ਜਦ ਆਤਮਾ, ਜੋਤ, ਬ੍ਰਹਮ-ਗਿਆਨ ਦੇ ਭੰਡਾਰ, **ਜੁਗੋ ਜੁਗ** ਅਟਲ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦੇਹ ਬਿਰਧ ਹੋ ਜਾਂਦੀ ਹੈ, ਅਤੇ ਸੰਭਾਲ ਤੇ ਸਤਿਕਾਰ ਕਰਨਾ ਅਸੰਭਵ ਹੋ ਜਾਂਦਾ ਹੈ, ਤਾਂ ਉਸ ਦੇਹ (ਬੀੜ) ਦਾ ਪੂਰਨ ਮਰਯਾਦਾ ਤੇ

**ਨਾਈ ।' ਇਸ ਮੇਂ 'ਨਾਈ' (ਬਿੰਦਾ ਲਗਾਕੇ) ਅਰਥ ਆਛੇ ਹੋਤ ਹੈ । ਅਤੇ ਨਾਈ ਦੇ ਅਰਥ ਨਹੀਂ ਬਨਤੇ । ਐਸੇ ਹੀ ਅਨੇਕ ਸਥਾਨੋਂ ਮੇਂ ਯਹ ਰੀਤ ਹੈ ।** (ਪੁਸਤਕ ਪੰਨਾ 5)

**"ਗੁਰੂ ਅਰਜੁਨ ਜੀ ਕੋ ਭੀ ਬਚਨ ਹੈ—ਜਿਸ ਸਮੇਂ ਗੁਰੂ ਗ੍ਰੰਥ ਸਾਹਿਬ ਪੂਰੇ ਲਿਖਯੋ ਗਯੋ ਹੈ, ਤਬ ਕਿਸੇ ਸਿਖ ਨੇ ਅਰਦਾਸ ਕਰੀ, ਹਜ਼ੂਰ, ਬਿੰਦਾ ਔਰ ਅਧਕ, ਇਨ ਕੋ ਘਾਟੇ ਰਹਿਓ ਗ੍ਰੰਥ ਮੇਂ । ਸਾਹਿਬ ਜੀ ਕਹਯੋ, ਅਬ ਨਹੀਂ ਲਗਤ ਹੈ । ਸਿਖ ਬੁਧੀਵਾਨ ਅਗਾਰੀ ਆਪ ਹੀ ਤਿਸੀ ਰੀਤ ਸੇ ਪਠਿ ਕਰ ਅਰਥ ਕੋ ਕਰੇਂਗੇ । ਯਾਂ ਤੇ ਏਹਾ 'ਪਾਤਸਾਹੀ' (ਪਾਤਸ਼ਾਹੀਂ) ਬਿੰਦਾ ਲਗਾ ਕੇ ਅਰਥ ਹੋਤ ਹੈ ।"**

(ਪੰਨਾ 136 ਟੀਕਾ ਗਰਬ ਗੰਜਨੀ)

ਭਾਈ ਸਾਹਿਬ ਸੰਤੋਖ ਸਿੰਘ ਜੀ ਦੀ ਉਪਰੋਕਤ ਟੂਕ ਉੱਤੇ ਠਰੰਮੇ ਤੇ ਗੰਭੀਰਤਾ ਨਾਲ ਵੀਚਾਰ ਕਰਨ ਦੀ ਥਾਂ, ਗਿਆਨੀ ਜੀ ਬੂਖਲਾਅ ਉੱਠੇ ਹਨ ਅਤੇ ਐਸੇ ਲੋਕਾਂ ਨੂੰ ਨਿੰਦਕ, ਬੇ-ਪ੍ਰਤੀਤੇ, ਨਾਮ-ਸਿਮਰਨ-ਬਹੀਨ ਆਦਿ ਅਸਭਯ ਪਦਾਂ ਨਾਲ 'ਨਿਵਾਜਿਆ' ਹੈ । ਗਿਆਨੀ ਜੀ ਸੌ ਜਨਮ ਧਾਰ ਕੇ ਵੀ ਭਾਈ ਸੰਤੋਖ ਸਿੰਘ ਜੀ ਜਿਤਨੇ ਗੁਰੂ-ਜੱਸ ਲਿਖਣ ਵਾਲੇ ਵਿਦਵਾਨ ਨਹੀਂ ਬਣ ਸਕਦੇ । ਉਹ ਆਪ ਹੀ ਲਿਖਦੇ ਹਨ : **'ਭਾਈ ਸੰਤੋਖ ਸਿੰਘ ਜੀ ਮਹਾਨ ਵਿਦਵਾਨ ਸਨ'** (ਪੰਨਾ 5) । ਗਿਆਨੀ ਜੀ ਨੇ ਛਾਨਣੀ ਬਿਰਤੀ ਸਮਾਨ ਉਨ੍ਹਾਂ ਨਾਲ ਮਤਭੇਦ ਵਾਲੀਆਂ ਗੱਲਾਂ ਨੂੰ ਖੂਬ ਉਛਾਲਿਆ ਹੈ । ਸਭ ਕੋਈ ਭੁੱਲਣ ਅੰਦਰ ਹੈ, ਅਭੁਲ ਤਾਂ ਕੇਵਲ ਸਤਿਗੁਰੂ ਹੀ ਹਨ । **ਮਿਸਾਲ ਵਜੋਂ : ਕੀ ਜੇ ਗਿਆਨੀ ਜੀ ਦੀ 'ਪ੍ਰਸਾਦਿ' ਪਦ ਦੀ ਕੀਤੀ ਵਰਤੋਂ ਸੌ ਫੀ ਸਦੀ ਗਲਤ ।** ਸਿੱਧ ਹੋ ਜਾਂਵੇ (ਜਿਹਾ ਕਿ ਪਿੱਛੇ ਕੀਤੀ ਜਾ ਚੁੱਕੀ ਹੈ) ਤਾਂ ਉਨ੍ਹਾਂ ਨੂੰ ਗੁਰਬਾਣੀ ਦੀ ਵਿਚਾਰ ਕਰਨੀ ਛੱਡ ਦੇਣੀ ਚਾਹੀਦੀ ਹੈ ? ਭਾਈ ਸੰਤੋਖ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ ਜੀ, ਬਾਵਾ ਹਰਿਕ੍ਰਿਸ਼ਨ ਸਿਘ ਜੀ, ਪ੍ਰਿੰਸੀਪਲ ਨਿਰੰਜਨ ਸਿੰਘ ਜੀ, ਭਾਈ **ਸਾਹਿਬ** ਭਾਈ ਰਣਧੀਰ ਸਿੰਘ ਜੀ ਤੇ ਸੰਤ ਗੁਰਬਚਨ ਸਿੰਘ ਜੀ (ਭਿੰਡਰਾਂਵਾਲੇ) ਆਦਿ **ਵਿਅਕਤੀਆਂ** ਨੇ ਬਿੰਦੀ ਤੇ ਅੱਧਕ ਦੀ ਵਰਤੋਂ (ਉਚਾਰਣ) ਦੇ ਨੇਮ ਨੂੰ ਬਾਣੀ ਦੀ ਲਿਖਣ-ਵਿਧੀ ਦੀ ਘੋਖ ਉਪ੍ਰੰਤ ਸਹੀ ਕ੍ਰਾਰ ਦਿੱਤਾ ਹੈ ।

ਦੂਜੇ, ਭਾਈ ਸੰਤੋਖ ਸਿੰਘ ਜੀ ਦਾ ਬਿੰਦਿਆਂ ਦੇ **'ਅਭਾਵ'** ਤੋਂ ਭਾਵ, ਕਤਅਨ ਪੂਰਨ ਅਭਾਵ ਨਹੀਂ । ਇਹ ਹਕੀਕਤ ਉਹ ਉਪ੍ਰੋਕਤ ਟੂਕ ਵਿਚ ਤੁਰਤ 'ਘਾਟੋ' ਸ਼ਬਦ ਦੀ ਵਰਤੋਂ ਕਰਕੇ ਪ੍ਰਗਟ ਕਰਦੇ ਹਨ । ਪਰ, ਗਿਆਨੀ ਜੀ ਇਸ ਨੂੰ ਤਾਂ ਨਜ਼ਰ-ਅੰਦਾਜ਼ ਕਰਦੇ ਹਨ ਅਤੇ **'ਅਭਾਵ'** ਨੂੰ ਉਛਾਲਦੇ ਹਨ ।

ਭਾਈ ਸਾਹਿਬ ਸੰਤੋਖ ਸਿੰਘ ਅਨੁਸਾਰ ਸਿੱਖ ਨੇ ਜਦ **ਬਿੰਦਿਆਂ ਤੇ ਅੱਧਕ ਦੀ ਵਰਤੋਂ ਦੀ ਘਾਟ ਬਾਰੇ ਬਿਨੇ ਕੀਤੀ ਤਾਂ ਗੁਰੂ ਜੀ ਤਾਂ ਉਸ ਸਿੱਖ** ਨਾਲ ਖਫ਼ਾ ਨਾ ਹੋਏ; ਸਗੋਂ ਲੋੜ ਅਨੁਸਾਰ ਬਿੰਦਿਆਂ ਤੇ ਅੱਧਕ ਲਾ ਕੇ ਸ਼ੁੱਧ ਉਚਾਰਣ ਦੀ ਆਗਿਆ ਦੇਣ ਦਾ ਉਪਕਾਰ ਕੀਤਾ, ਪਰ ਗਿਆਨੀ ਜੀ ਸ੍ਰੀ ਗੁਰੂ ਜੀ ਨਾਲੋਂ ਵੀ ਬਾਣੀ ਦੇ ਵਧੇਰੇ ਜਾਣੂ ਬਣ ਬੈਠੇ ਹਨ, ਜਿਵੇਂ ਕਿ, ਇਹ ਗੁਰਬਾਣੀ ਦੇ ਉਚਾਰਣ ਤੇ ਲਿਖਣ ਸਮੇਂ ਬਾਣੀ-ਰਚੈਤਾਵਾਂ ਤੇ ਭਾਈ ਗੁਰਦਾਸ ਜੀ ਦੇ ਗੋਡੇ ਪਾਸ ਬੈਠੇ ਹੋਏ ਹੋਣ ।

ਗਿਆਨੀ ਜੀਉ ! ਭਾਈ ਸਾਹਿਬ ਦਾ ਕਥਨ ਦਰੁਸਤ ਹੈ, ਯਥਾਰਥ ਹੈ ਕਿ ਲੋੜ ਵਾਲੀਆਂ



ਥਾਵਾਂ ਉਤੇ ਬਿੰਦੇ ਤੇ ਅੱਧਕ ਲਾਏ ਬਿਨਾਂ ਅਰਥ ਦਾ ਅਨਰਥ ਹੋ ਜਾਂਦਾ ਹੈ । ਇਥੇ, ਨੋਟ ਕਰਨ ਵਾਲੀ ਵਿਸ਼ੇਸ਼ ਗੱਲ ਇਹ ਹੈ ਕਿ ਨਾ ਤਾਂ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਅਤੇ ਨਾ ਹੀ ਉਨ੍ਹਾਂ ਨਾਲ ਸੰਮਤੀ ਰਖਣ ਵਾਲੇ ਹੋਰ ਵਿਦਵਾਨ ਕਦਾਚਿਤ ਇਹ ਗੱਲ ਸੋਚਦੇ ਜਾਂ ਆਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਬਾਣੀ ਦੇ ਦਰਸ਼ਨ ਦੇ ਰਹੇ ਰੂਪ ਨਾਲ ਬਿੰਦੇ ਤੇ ਅਧਿਕ ਅੰਕਿਤ ਕੀਤੇ ਜਾਣ । ਉਹ ਤਾਂ, ਕੇਵਲ ਅਰਥਾਂ ਹਿਤ ਬਿੰਦੇ ਤੇ ਅੱਧਕ ਦੇ ਉਚਾਰਣ ਦੀ ਗੱਲ ਕਰਦੇ ਹਨ । ਪਰ ਇਹ ਵਿਪੱਖੀ ਲੋਕ, ਖਾਹ ਮਖਾਹ, ਉਨ੍ਹਾਂ ਨੂੰ ਬਦਨਾਮ ਕਰਨ ਦੀ ਮਕਰੂਹ ਸਾਜ਼ਸ਼ ਕਰ ਰਹੇ ਹਨ ਉਹ ਬਾਣੀ ਨੂੰ ਬਦਲ ਰਹੇ ਹਨ, ਸੋਧ ਰਹੇ ਹਨ, ਸਤਿਗੁਰਾਂ ਨੂੰ ਭੁੱਲਣਹਾਰ ਸਿੱਧ ਕਰ ਰਹੇ ਹਨ, ਆਦਿ ਆਦਿ । (ਨੋਟ :—ਇਸ ਲੇਖਕ ਦੀ ਸਨਿਮਰ ਸਪਸ਼ਟ ਰਾਏ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਨੂੰ ਮੂਲ ਅਥਵਾ ਮੁੱਢਲੇ ਸਰੂਪ ਨੂੰ ਸੁਰਖਸ਼ਤ (Preserve) ਰਖਣਾ ਹੀ ਉਚਿੱਤ ਹੈ ।

ਇਹ ਵਿਪੱਖੀ ਸੱਜਣ, ਈਮਾਨਦਾਰੀ ਨਾਲ, ਸੱਚ ਦੱਸਣ ਦੀ ਕਿਰਪਾਲਤਾ ਕਰਨ ਕਿ :—

ੳ) ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਿਸਦੇ ਸਰੂਪ ਵਿਚ ਅੱਧਕ ਦਾ ਪੂਰਨ ਅਭਾਵ ਨਹੀ ?

ਅ) ਕੀ ਕਦੀ ਵੀ ਕਿਸੇ ਪਾਠੀ ਤੋਂ ਸੰਭਵ ਹੋ ਸਕਿਆ ਜਾਂ ਹੋ ਸਕਦਾ ਹੈ ਕਿ ਉਹ ਬਾਣੀ ਦੇ ਪਾਠ ਸਮੇਂ ਕਿਸੇ ਹਾਲਤ ਵਿਚ ਵੀ ਅੱਧਕ ਦੀ ਵਰਤੋਂ ਨਾ ਕਰੇ, ਅਤੇ ਦਰਸ਼ਨ ਦੇ ਰਹੇ ਸਰੂਪ ਵਿਚ ਹੀ ਬਾਣੀ ਨੂੰ ਇੰਨ ਬਿੰਨ 'ਸ਼ੁੱਧ ਉਚਾਰਣ' ਕਰ ਸਕੇ ?

ੲ) ਜੇ ਆਪ ਜੀ ਵਿਚ ਇਹ ਸਮਰਥਾ ਹੈ ਤਾਂ ਅਸੀਂ ਆਪ ਜੀ ਦਾ ਪਾਠ ਟੇਪ ਕਰਨ ਅਤੇ ਆਪ ਜੀ ਦੀ ਐਸੀ ਸਮਰਥਾ ਨੂੰ ਮਾਪ ਤੋਲਣ ਲਈ ਹਾਜ਼ਰ ਹਾਂ । ਜੇ ਆਪ ਜੀ ਸਫਲ ਹੋ ਗਏ ਤਾਂ ਜਿਥੇ ਸੰਗਤਾਂ ਨੂੰ ਅਮਲੀ ਅਗਵਾਈ ਮਿਲੇਗੀ, ਉਥੇ ਅਸੀਂ ਵੀ ਆਪ ਜੀ ਦੇ ਕਾਇਲ ਹੋ ਜਾਵਾਂਗੇ ।

ਸ) ਕੀ ਜਿਵੇਂ ਲਿਖਿਆ ਹੈ ਤਿਵੇਂ ਉਚਾਰਣ ਕਰਕੇ, ਆਪ ਜੀ, ਉਹ ਲਗਾਂ ਮਾਤ੍ਰਾਂ ਜੋ ਕੇਵਲ ਅਰਥ-ਬੋਧਕ ਹਨ, ਵੀ ਉਚਾਰ ਅਤੇ ਪਿੰਗਲ ਅਥਵਾ ਕਵਿਤਾ ਪੱਖੋਂ ਵੀ ਮਾਤ੍ਰਾਂ ਕਾਇਮ ਰੱਖ ਸਕੋਗੇ । ? ਅਤੇ ਨਾਲ ਹੀ ਬਾਣੀ-ਪਾਠ ਦੀ ਲੈਅ (Rytham) ਵੀ ? ਕੀਰਤਨ ਪੱਖੋਂ ਵੀ ਸੁਰ ਲੈਅ ਤੇ ਤਾਲ ਵਿਚ ਆਪ ਜੀ ਦੇ ਪਾਠ ਨੂੰ ਪੂਰਾ ਉਤਾਰਨਾ ਹੋਵੇਗਾ ।

ਹ) ਭਲਾ, ਆਪ ਜੀ ਇਨ੍ਹਾਂ ਤੁੱਕਾਂ ਵਿਚਲੇ ਮੋਟੇ ਪਦਾਂ ਦਾ ਪਾਠ ਕਿਵੇਂ ਕਰੋਗੇ ?

1. **ਮੋਰੀ** (ਕਿ, ਮੋਰੀਂ) ਰੁਣ ਝੁਣੰ ਲਾਇਆ, **ਭੈਣੇ** ਸਾਵਣ ਆਇਆ (ਪੰ. 557)
2. ਗਲੀ (ਕਿ, ਗੱਲੀਂ) ਸੁ ਸਜਣ ਵੀਹ......(ਪੰਨਾ 1382)
3. ਮੈ ਗੁਣ ਗਲਾ (ਕਿ, ਗੱਲਾਂ) ਕੇ ਸਿਰਿ ਭਾਰ ॥
   ਗਲੀ ਗਲਾ (ਕਿ, ਗੱਲੀਂ ਗੱਲਾਂ) ਸਿਰਜਣਹਾਰੁ ॥ (ਪੰਨਾ 35)
4. ਕੰਨਿ ਮੁਸਲਾ (ਕਿ, ਮੁਸੱਲਾ) ਸੂਫੁ ਗਲਿ...।
5. ਦਿਲਹੁ ਮੁਹਬਤਿ ਜਿੰਨ...। (ਵਿਚ ਪਾਠ ਮੁਹੱਬਤਿ ਹੋਵੇਗਾ ਕਿ **ਮੁਹਬਤਿ**)
6. ਪੁਤ੍ਰੀ (ਕ, ਪੁੱਤ੍ਰੀਂ) ਕਉਲੁ ਨ ਪਾਲਿਓ...। (ਸੰਤ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ,

ਅਤੇ ਹੋਰ ਭੋਲੇ ਸ਼ਰਧਾਲੂ ਤੇ ਵਿਸ਼ਵਾਸੀ ਪ੍ਰੇਮੀਆਂ ਨੂੰ ਪਾਉਂਦੇ ਹਨ ? ਉਹ ਕਿਉਂ, ਪ੍ਰਿੰ. ਤੇਜਾ ਸਿੰਘ ਜੀ, ਪ੍ਰੋ. ਸਾਹਿਬ ਸਿੰਘ ਜੀ, ਭਾਈ ਸਾਹਿਬ ਸੰਤੋਖ ਸਿੰਘ ਜੀ ਆਦਿ ਵਿਦਵਾਨਾਂ ਨਾਲ ਵਿਰੋਧ ਪ੍ਰਗਟਾਉਣ ਦੀ ਭੁੱਲ ਤੇ ਹੱਠ ਕਰ ਰਹੇ ਹਨ ? ਸੰਕੇਤ ਕੀ ਹੁੰਦਾ ਹੈ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਮਹਾਨ ਕੋਸ਼ ਦੇ ਪੰਨਾ 178 ਉਤੇ, ਇਸ ਸੰਸਕ੍ਰਿਤ-ਮੂਲ ਪਦ ਦੇ ਅਰਥ ਕਰਦੇ ਹਨ : ਇਸ਼ਾਰਾ, ਚਿੰਨ੍ਹ, ਨਿਸ਼ਾਨ, ਅਤੇ ਚੇਤੇ ਰਹੇ ਚਿੰਨ੍ਹ ਜਾਂ ਇਸ਼ਾਰੇ ਸਦਾ ਘੱਟ ਹੀ ਹੁੰਦੇ; ਪਰ, ਜਿਨ੍ਹਾਂ ਗੱਲਾਂ, ਸਿਧਾਂਤਾਂ, ਨੇਮਾਂ ਜਾਂ ਵਸਤਾਂ ਬਾਰੇ ਉਹ ਸੰਕੇਤ ਕਰਦੇ ਹਨ, ਉਹ ਜ਼ਿਆਦਾ ਹੁੰਦੀਆਂ ਹਨ। ਡਾਕਟਰ ਜੀ ਦਾ ਇਹ ਨਿਰਣਾ ਕਿਤਨਾ ਬੱਚਗਾਨਾ ਤੇ ਹਾਸੋ-ਹੀਣਾ ਹੈ ਕਿ ਸੰਕੇਤਾਂ ਵਾਲੇ ਪਦਾਂ ਦਾ ਉਚਾਰਣ ਵੀ, ਬਿੰਦੇ ਆਦਿ ਤੋਂ ਬਿਨਾਂ ਹੀ ਕਰ ਲੈਣਾ ਚਾਹੀਦਾ ਹੈ, ਦੂਜੇ ਸ਼ਬਦਾਂ ਵਾਂਗ, ਜਿੱਥੇ ਇਨ੍ਹਾਂ ਦੀ ਦਿਸਦੇ ਤੇ ਪ੍ਰਗਟ ਰੂਪ ਵਿਚ ਵਰਤੋਂ ਨਹੀਂ। ਵਾਹ ਰੇ ਮੰਤਕ !

## 8. ਬਾਣੀ ਕੌਣ ਬਦਲ ਰਿਹੈ ?

ਗਿਆਨੀ ਜੀ 'ਦੀਵਾਨ' ਦੀ ਸ਼ਹਿ ਤੇ ਥਾਪੜੇ ਦੇ ਬਲ-ਬੋਤੇ ਆਪਣੇ ਨਾਲ ਮੱਤਭੇਦ ਰਖਣ ਵਾਲਿਆਂ ਦੇ ਮੂੰਹ ਵਿਚ ਆਪਣੇ ਪਾਸੋਂ ਉਹ ਗੱਲਾਂ ਪਾਈ ਜਾਂਦੇ ਹਨ, ਜੋ ਉਹ ਨ ਮੰਨਦੇ ਹਨ, ਨਾ ਕਹਿੰਦੇ ਹਨ। ਸ਼ੁੱਧ ਗੁਰਬਾਣੀ ਉਚਾਰਣ ਦੇ ਹਾਮੀ ਕਦੋਂ ਇਹ ਆਖਦੇ ਹਨ ਕਿ ਵਰਤਮਾਨ ਪੰਜਾਬੀ ਦਾ ਸਾਰਾ ਵਿਆਕਰਣ ਤੇ ਉਚਾਰਣ, 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਬੋਲੀ ਉਤੇ ਲਾਗੂ ਕੀਤਾ ਜਾਵੇ। ਉਨ੍ਹਾਂ ਦਾ ਤਰਲਾ ਤੇ ਸਾਰਾ ਬਲ ਇਸ ਗੱਲ ਉਤੇ ਹੈ ਕਿ **ਗੁਰਬਾਣੀ ਲਿਖਣ ਤੇ ਬੋਲਣ ਦੇ ਆਪਣੇ ਨੇਮ ਹਨ, ਆਪਣਾ ਵਿਆਕਰਣ ਹੈ, ਆਪਣੇ ਸੰਕੇਤ ਹਨ, ਅਤੇ ਉਨ੍ਹਾਂ ਅਨੁਸਾਰ ਹੀ ਇਸ ਦਾ ਉਚਾਰਣ ਤੇ ਅਰਥ ਹੋਣਾ ਚਾਹੀਦਾ ਹੈ।** ਉਚਾਰਣ ਤੋਂ ਹੀ ਅਰਥ-ਭਾਵ ਸਮਝਿਆ ਜਾਣਾ ਹੈ। ਉਚਾਰਣ ਤਾਂ ਇਕ ਸਾਧਨ ਹੈ ਬਾਣੀ ਨੂੰ ਵਿਚਾਰਣ, ਸਮਝਣ ਤੇ ਅਮਲ ਵਿਚ ਲਿਆਉਣ ਦਾ। ਜੇ ਇਹ ਸਾਰਥਕ ਹੋਵੇਗਾ, ਬਾਮਾਅਨੀ ਹੋਵੇਗਾ, ਤਾਂ ਗੁਰੂ ਜੀ ਦਾ, ਮਨੁੱਖ ਨੂੰ ਸਚਿਆਰ ਬਨਾਉਣ ਦਾ ਆਸ਼ਾ ਪੂਰਾ ਹੋ ਸਕੇਗਾ। ਪਰ, ਗਿਆਨੀ ਜੀ, ਇਹ ਗੱਲ ਜਾਣਦੇ ਬੁੱਝਦੇ ਵੀ, ਸ਼ੁੱਧ ਗੁਰਬਾਣੀ ਉਚਾਰਣ ਵਾਲਿਆਂ ਉਤੇ ਬੇ-ਬੁਨਿਆਦ ਆਰੋਪ ਤੇ ਊਜਾਂ ਥੱਪੀ ਜਾ ਰਹੇ ਹਨ। ਝੂਠ ਨੂੰ ਬਾਰ ਬਾਰ ਬੋਲ ਕੇ, ਗੋਬਲ ਦੇ ਕਥਨ ਅਨੁਸਾਰ, ਉਹ ਇਸ ਨੂੰ ਸੱਚ ਸ਼ਿੱਧ ਕਰਨ ਦੀ ਨਾਪਾਕ ਤੇ ਨਿੰਦਨੀਯ ਕੋਸ਼ਿਸ਼ ਕਰ ਰਹੇ ਹਨ। ਇਹ ਰਵੱਈਆ ਗੁਰਮਤ ਤੇ ਗੁਰਬਾਣੀ-ਪ੍ਰਚਾਰ-ਹਿੱਤਾਂ ਦੇ ਅਨਕੂਲ ਨਹੀਂ, ਗੁਰੂ-ਆਸ਼ੇ ਦੇ ਵਿਰੁਧ ਤੇ ਹਾਨੀਕਾਰਕ ਹੈ।

ਕੌਣ ਬਾਣੀ ਬਦਲ ਰਿਹਾ ਹੈ ? ਕੀ ਮੁਸੱਲਾ ਨੂੰ ਮੁਸਲਾ, ਮੁਹੱਬਤਿ ਨੂੰ ਮੁਹਬਤਿ ਤੇ ਮੋਰੀਂ (ਮੋਰਾਂ ਨੇ) ਨੂੰ ਮੋਰੀ ਕਰਕੇ ਮੁਹਮਲ ਪਾਠ ਕਰਨ ਤੇ ਕਰਾਉਣ ਵਾਲੇ, ਗੁਰੂ ਜੀ ਦੀ ਕਚਹਿਰੀ ਵਿਚ ਦੋਸ਼ੀ ਹਨ, ਜਾਂ ਐਸਾ ਪਾਠ ਕਰਨ ਦੇ ਮੁਦੱਈ, ਜਿਸ ਦੇ ਪੜ੍ਹਨ, ਸੁਣਨ ਨਾਲ ਕੁਝ ਅਰਥ ਬਣਦੇ ਹੋਣ ਅਤੇ ਇਹ ਪਾਠ-ਉਚਾਰਣ ਗੁਰੂ ਜੀ ਵਲੋਂ ਪ੍ਰਾਪਤ ਸੰਕੇਤਾਂ ਤੇ ਬਾਣੀ ਲਿਖਣ-ਸ਼ੈਲੀ ਦੇ ਐਨ ਅਨੁਕੂਲ ਹੋਵੇ ?

## 9. ਲੰਡੇ-ਲਿੱਪੀ

ਗਿਆਨੀ ਜੀ ਇਕ ਬੰਨੇ ਤਾਂ ਇਹ ਦਾਅਵਾ ਕਰਦੇ ਹਨ ਕਿ ਸਤਿਗੁਰਾਂ ਨੇ ਜੋ ਪੰਜਾਬੀ



ਲਿੱਪੀ ਬਣਾਈ ਉਹ ਹਰ ਪੱਖੋਂ **ਮੁਕੰਮਲ ਹੈ**, ਅਤੇ ਦੂਜੇ ਬੰਨੇ ਲੰਡਿਆਂ ਅਨੁਸਾਰ ਉਦਾਹਰਣ ਦੇ ਕੇ (ਪੰਨਾ 14) ਇਹ ਸਿੱਧ ਕਰਨ ਦਾ ਯਤਨ ਕਰ ਰਹੇ ਹਨ ਕਿ **'ਜੇ ਲਗਾਂ ਮਾਤ੍ਰਾਂ-ਬਿਹੀਨ ਲੰਡੇ-ਲਿਪੀ ਨੂੰ ਮੁਨੀਮ, ਆਪਣੇ ਪਾਸੋਂ ਲਗਾਂ ਮਾਤ੍ਰਾਂ ਲਾ ਕੇ, ਸਹੀ ਉਠਾ ਸਕਦੇ ਹਨ ਤਾਂ ਗੁਰਬਾਣੀ-ਲਿਖਤ ਵਿਚ ਜੇ ਕੋਈ ਲਗ ਮਾਤ੍ਰ ਨਹੀਂ ਲਾਈ ਗਈ ਤਾਂ ਇਹ ਕਿਉਂ ਸ਼ੁੱਧ ਉਚਾਰੀ ਤੇ ਸਮਝੀ ਨਹੀਂ ਜਾ ਸਕਦੀ।'** ਇਉਂ ਆਪਾ ਵਿਰੋਧੀ ਦਲੀਲ ਦੇ ਕੇ ਗਿਆਨੀ ਜੀ ਸੁਤੇ ਹੀ ਸਾਡੀ ਦਲੀਲ ਨੂੰ ਪ੍ਰਵਾਨ ਕਰ ਗਏ ਕਿ ਪ੍ਰਾਪਤ ਸੰਕੇਤਾਂ ਅਨੁਸਾਰ ਬਿੰਦੀ ਆਦਿ ਦੀ ਲੋੜ ਅਨੁਸਾਰ ਵਰਤੋਂ ਕੀਤੀ ਜਾ ਸਕਦੀ ਹੈ। ਚੰਗਾ ਹੁੰਦਾ ਇਹ ਪੁੱਠਾ ਗੇੜ ਦੇਣ ਦੀ ਥਾਂ ਗਿਆਨੀ ਜੀ ਕਿਸੇ ਵਧੇਰੇ ਵਿਕਸਤ ਲਿੱਪੀ ਦੀ ਉਦਾਹਰਣ ਦੇਂਦੇ। ਜੇ ਲੰਡੇ ਲਿੱਪੀ ਨਾਲ ਹੀ ਕੰਮ ਸਰ ਸਕਦਾ ਤਾਂ ਗੁਰੂ ਜੀ **ਨਵੀਂ ਲਿੱਪੀ ਤੇ ਲਗਾਂ ਮਾਤ੍ਰਾਂ ਦੀ ਰਚਨਾ ਕਿਉਂ ਕਰਦੇ।** ਦੂਜੇ, ਜੇ ਗਿਆਨੀ ਜੀ ਅਨੁਸਾਰ, ਲੰਡੇ-ਲਿਖਤ ਨੂੰ ਬਿਨਾਂ ਲਗਾਂ ਮਾਤ੍ਰਾਂ ਦੇ ਸ਼ੁੱਧ **ਪੜ੍ਹਿਆ**, ਸਮਝਿਆ ਤੇ ਉਚਾਰਿਆ ਜਾ ਸਕਦਾ ਹੈ (**ਆਪਣੇ ਪਾਸੋਂ ਲਗਾਂ ਮਾਤ੍ਰਾਂ ਲਾ ਕੇ**), ਤਾਂ ਫੇਰ ਬਾਣੀ ਦੇ ਸ਼ੁੱਧ ਉਚਾਰਣ ਉਤੇ ਇਹੀ ਨੇਮ ਲਾਗੂ ਕਰਨ ਵਿਰੁਧ ਇਤਰਾਜ਼ ਕਿਉ ? ਵੈਸੇ ਗਿਆਨੀ ਜੀ ਦੀ ਲਿਖਤ ਤੋਂ ਤਾਂ ਇਹੀ ਸਿੱਧ ਹੁੰਦਾ ਹੈ ਕਿ ਲੰਡੇ ਲਿੱਪੀ ਵਾਂਗ ਬਾਣੀ ਵਿਚ ਜਿਥੇ ਲਗ ਮਾਤ੍ਰ ਨਹੀਂ, ਉਥੇ ਲੱਗੀ ਸਮਝ ਕੇ ਸ਼ੁੱਧ ਉਚਾਰ ਲੈਣਾ ਉਚਿਤ ਹੈ। **ਫੇਰ** ਵਿਰੋਧ ਕਾਹਦਾ ਤੇ ਕਿਉਂ ? ਵਹਿਮ ਇਹ ਹੈ ਕਿ ਸ਼ੁੱਧ ਉਚਾਰਣ ਕਰਦਿਆਂ ਕਰਦਿਆਂ ਕਿਤੇ ਕੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਹੀ ਹੋਰ ਲਗਾਂ ਮਾਤ੍ਰਾਂ ਨਾ ਛਾਪ ਦੇਵੇ। **ਇਸ ਲੇਖਕ** ਦੀ ਇਸ ਬਾਰੇ ਸੋਚੀ ਸਮਝੀ ਸਪਸ਼ਟ ਰਾਏ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮੂਲ ਬਾਣੀ ਦੇ **ਜੋੜਾਂ** (spellings) ਆਦਿ ਵਿਚ ਹਰ ਹਾਲਤ ਸਦਾ ਉਸੇ ਤਰ੍ਹਾਂ ਰਹਿਣੀ ਯੋਗ ਹੈ, ਜਿਸ ਵਿਚ ਉਹ ਪੰਜਵੇਂ ਗੁਰ ਦੇਵ ਨੇ ਅੰਕਿਤ ਕੀਤੀ, ਕਰਾਈ। ਹਾਂ, ਮੂਲ ਬਾਣੀ ਦੀ ਵਿਆਖਿਆ ਹੋ ਸਕਦੀ ਹੈ, ਪਰ, ਉਸ ਦੇ ਮੁੱਢਲੇ ਲਿਖਤ-ਨੇਮਾਂ ਨੂੰ ਛਪਾਈ ਵਿਚ ਪਾਸੋਂ ਲਗਾਂ ਮਾਤ੍ਰਾਂ ਵਧਾ ਕੇ ਬਦਲਿਆ ਨਹੀਂ ਜਾ ਸਕਦਾ (must be preserved in original form) ਐਸਾ ਸਪਸ਼ਟ ਤੇ ਸੰਜੀਦਾ ਭਰੋਸਾ, ਧਰਵਾਸ ਦੇਣ ਦੇ ਬਾਵਜੂਦ ਜੇ ਉਹ ਤੇ ਉਨ੍ਹਾਂ ਦੇ ਹੋਰ ਸੰਗੀ ਸਾਥੀ 'ਸ਼ੇਰ ਆਇਆ, ਸ਼ੇਰ ਆਇਆ' ਦੀ ਝੂਠੀ ਦੁਹਾਈ ਦੇਈ ਜਾਣ ਕਿ 'ਬੇਪ੍ਰਤੀਤਿਆਂ, ਮਨਮੁੱਖਾਂ, ਨਿੰਦਕਾਂ ਤੇ ਨਾਮ-ਸਿਮਰਨ-ਬਿਹੀਨ ਲੋਕਾਂ ਵਲੋਂ ਬਾਣੀ ਬਦਲੀ ਜਾ ਰਹੀ ਹੈ, ਸੋਧੀ ਜਾ ਰਹੀ ਹੈ, ਤਾਂ ਇਸ ਕੂੜੇ ਪ੍ਰਚਾਰ ਤੇ ਨਿਰਮੂਲ ਹਾਲ ਦੁਹਾਈ ਦਾ ਕੀ ਇਲਾਜ ?

## 10. ਗੁਰ ਸਾਹਿਬਾਨ ਦੀ ਸਰਬੱਗਤਾ

ਗੁਰੂ ਸਾਹਿਬਾਨ ਸਰਬ-ਸਮਰਥ ਸਨ, ਹਰੀ ਦਾ ਰੂਪ ਸਨ। ਉਹ ਅਧਿਆਤਮਕਤਾ ਮਨੁੱਖੀ ਮਨੋ-ਵਿਗਿਆਨ ਤੇ ਕਾਦਰ ਦੀ ਕੁਦਰਤ ਆਦਿ ਬਾਰੇ ਸੰਪੂਰਨ ਸੇਧ ਬਖਸ਼ਦੇ ਹਨ। ਉਹ ਇਨਸਾਨ ਦੇ ਸਮਾਜਕ ਆਰਥਕ ਤੇ ਰਾਜਨੀਤਕ ਪੱਖਾਂ ਬਾਰੇ ਵੀ ਸਿਧਾਂਤਕ ਸੇਧ ਬਖਸ਼ਦੇ ਹਨ। **ਪਰ**, ਜੇ ਕੋਈ ਇਹ ਆਖੇ ਕਿ ਗੁਰਬਾਣੀ ਵਿਚ ਹਰ ਸਰੀਰਕ ਬੀਮਾਰੀ ਦਾ ਪੂਰੀ ਪੂਰੀ **ਤਫਸੀਲ ਨਾਲ** ਸਿੱਧੇ ਤੌਰ ਉਤੇ ਨੁਸਖਾ ਮੌਜੂਦ ਹੈ। ਇਸ ਵਿਚੋਂ ਕਿਡਨੀ (ਗੁਰਦਾ) ਬਦਲਣ **ਅਤੇ ਟੁੱਟੀਆਂ ਹੱਡੀਆਂ ਨੂੰ ਜੋੜਨ** ਦੀ ਸਰਜਰੀ ਵੀ ਪ੍ਰਾਪਤ ਹੁੰਦੀ ਹੈ, ਜਾਂ ਹੁਣ ਹਰ ਨਾਮ-**ਅਭਿਆਸੀ ਰੇਲ ਜਾਂ ਜੈੱਟ ਜਹਾਜ਼ਾਂ** ਦੇ ਇੰਜਨ ਬਣਾਉਣ ਅਤੇ ਇੰਜੀਨੀਅਰੀ ਆਦਿ ਦਾ

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥ (ਭੱਟ ਕੀਰਤ ਜੀ)

ਗੁਰਬਾਣੀ ਰੂਪੀ ਸਾਗਰ ਬਹੁਤ ਡੂੰਘਾ, ਵਿਸ਼ਾਲ ਤੇ ਅਸੀਮ ਹੈ, ਇਸ ਵਿਚੋਂ ਨਾਮ, ਸੱਚ ਅਥਵਾ ਅਧਿਆਤਮਕ ਹਕੀਕਤਾਂ ਅਤੇ ਸੁਵਿਚਾਰ, ਸੁਗਿਆਨ ਤੇ ਨਿਰਮਲ ਭਾਵ-ਅਰਥਾਂ ਦੇ ਮੋਤੀ ਚੁਗਣ ਲਈ ਗਾਹੜੇ ਦਮ, ਦ੍ਰਿੜਤਾ, ਨਿਰਮਲ ਬੁੱਧ, ਪ੍ਰੇਮ ਤੇ ਸ਼ਰਧਾ ਦੀ ਲੋੜ ਹੈ। ਮੂਰਖ ਮਿੱਤਰ ਵਾਂਗ, ਅਗਿਆਨੀ ਸ਼ਰਧਾਲੂ ਤਾਂ ਉਸਤਤਿ ਕਰਦਾ ਹੋਇਆ ਵੀ ਨਿੰਦਾ ਕਰ ਜਾਵੇਗਾ। ਵਿਦਵਾਨਾਂ ਨੇ ਅਜਿਹੇ ਲੋਕਾਂ ਦੀ ਪ੍ਰਸੰਸਾ ਨੂੰ 'ਉਸਤਤਿ ਵਿਆਜ ਨਿੰਦਾ' ਕਰਕੇ ਅੰਕਿਤ ਕੀਤਾ ਹੈ।

ਭੱਟ ਕੀਰਤ ਜੀ, ਉਪਰ ਦਿੱਤੀ ਬਚਨਾ ਵਿਚ, ਪੂਰਨ ਸ਼ਰਧਾ ਤੇ ਪਿਆਰ ਨਾਲ ਗੁਰੂ ਜੀ ਨੂੰ ਨਿਰੰਕਾਰ ਪ੍ਰਭੂ ਕਰਕੇ ਬਿਆਨਿਆ ਹੈ। ਉਨ੍ਹਾਂ ਨੂੰ ਦਿਲੋਂ ਵਜੋਂ ਇਉਂ ਜਾਪਦਾ ਹੈ, ਜਿਵੇਂ ਆਪ ਨਿਰੰਕਾਰ (ਆਕਾਰ-ਰਹਿਤ) ਪ੍ਰਮਾਤਮਾ ਹੀ ਦੇਹ ਧਾਰ ਕੇ ਗੁਰੂ ਜੀ ਦੇ ਰੂਪ ਵਿਚ ਧਰਤੀ ਉਤੇ ਆ ਆ ਗਿਆ ਹੋਵੇ। ਭੱਟ ਜੀ ਅਵਤਾਰਵਾਦ ਦੇ ਵਿਸ਼ਵਾਸੀ ਹੋ ਸਕਦੇ ਹਨ।

ਹੁਣ, ਇਸ ਲਿਖਤ ਨੂੰ ਗੁਰੂ ਸਾਹਿਬਾਨ ਦੀ ਗਹਿਰ ਗੰਭੀਰ ਤੇ ਪੂਰਨ ਸਤਿ ਲਿਖਤ ਦੇ ਝਰੋਖੇ ਤੋਂ ਵੇਖੋ ਤੇ ਵਿਚਾਰੋ। ਗੁਰੂ ਸਾਹਿਬਾਨ ਤਾਂ ਪੁਕਾਰ ਪੁਕਾਰ ਸਪਸ਼ਟ ਕਰਦੇ ਹਨ ਕਿ **ਨਿਰੰਕਾਰ, ਅਜੂਨੀ ਹੈ, ਅਕਾਲ ਹੈ। ਉਹ ਨ ਜਨਮ ਲੈਂਦਾ ਹੈ**, ਨਾ ਕਾਲ-ਵੱਸ ਹੁੰਦਾ ਹੈ। ਫੇਰ, ਭਟ ਕੀਰਤ ਜੀ ਵਲੋਂ ਇਸ ਅਵਤਾਰ-ਵਾਦ ਦੇ ਸਿਧਾਂਤ ਦਾ ਕੀ ਭਾਵ ਹੋਇਆ, ਜਦ ਕਿ ਗੁਰੂ-**ਸਿਧਾਂਤ ਇਸ ਦੇ ਸੌ ਫੀਸਦੀ ਉਲਟ ਹੈ, ਵਿਰੋਧੀ ਹੈ।** ਸੋ, ਇਸ ਰਚਨਾ ਦਾ ਅਸਾਂ ਵਾਚਕ ਅਰਥ ਨਹੀਂ, **ਭਾਵ-ਅਰਥ ਲੈਣਾ ਹੈ** ਅਤੇ ਉਹ ਇਹ ਕਿ ਗੁਰੂ ਜੀ ਨਿਰੰਕਾਰ ਰੂਪ, ਗੋਬਿੰਦ ਰੂਪ ਸਨ। ਸ੍ਰੀ ਗੁਰੂ ਅਰਜੁਨ ਦੇਵ ਜੀ ਵੀ, ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ, '**ਸਭ ਤੋਂ ਵੱਡਾ**' ਕਰ ਕੇ ਵਡਿਆਉਂਦੇ ਹਨ, ਉਥੇ ਉਨ੍ਹਾਂ ਨੂੰ ਗੋਬਿੰਦ ਨਹੀਂ, ਗੋਬਿੰਦ ਰੂਪ ਕਰਕੇ ਹੀ ਦਸਦੇ ਹਨ :

ਰਵਿਦਾਸ ਧਿਆਏ, ਪ੍ਰਭ ਅਨੂਪ ॥ ਗੁਰ ਨਾਨਕ ਦੇਵ, ਗੋਬਿੰਦ ਰੂਪ ॥ (ਪੰ. 1192)

ਗੁਰਬਾਣੀ ਦੇ ਗੁੱਝੇ ਭਾਵਾਂ ਨੂੰ ਜਾਨਣ ਲਈ ਸੰਕੇਤਾਂ, ਪ੍ਰਤੀਕਾਂ ਤੇ ਭਾਵ-ਅਰਥਾਂ ਨੂੰ ਸਮਝਣਾ ਅਤਿ ਜ਼ਰੂਰੀ ਹੈ। ਹਰ ਥਾਂ, ਨਿਰੇ ਵਾਚਕ (ਲਫਜ਼ੀ, Literal) ਅਰਥਾਂ ਤਕ ਹੀ ਸੀਮਤ ਰਹਿਣਾ, ਅਜੀਬ ਤੇ ਅਜ਼ੀਮ ਗੋਰਖ-ਧੰਦੇ ਖੜ੍ਹੇ ਕਰਨਾ ਹੈ। ਇਸ ਅਤਿ ਅਹਿਮ ਨੁਕਤੇ ਨੂੰ ਕੁਝ ਉਦਾਹਰਣਾ ਸਹਿਤ ਇਉਂ ਸਪਸ਼ਟ ਕੀਤਾ ਜਾ ਸਕਦਾ :—

ੳ) ਪਾਠ ਹੈ—ਤੈ ਸਾਹਿਬ ਕੀ ਬਾਤ ਜਿ ਆਖੈ, ਕਹੁ ਨਾਨਕ ਕਿਆ ਦੀਜੈ ?
ਸੀਸ ਵਢੇ ਕਰਿ ਬੈਸਣੁ ਦੀਜੈ, ਵਿਣੁ ਸਿਰ ਸੇਵ ਕਰੀਜੈ ॥ (ਮ. 1, ਪੰ. 558)

ਇਸ ਦੇ ਵਾਚਕ (ਲਫਜ਼ੀ ਅਰਥ ਹਨ :—'ਹੇ ਵਾਹਿਗੁਰੂ ! ਜਿਹੜਾ ਵਿਅਕਤੀ ਮੈਨੂੰ ਆ ਆ ਕੇ ਤੇਰੀ ਗੱਲ ਦੱਸੇ, ਮੈਂ ਉਸ ਦੇ ਬੈਠਣ ਲਈ ਆਪਣਾ ਸਿਰ ਵੱਢ ਕੇ ਪੇਸ਼ ਕਰਾਂਗਾ, ਅਤੇ ਬਿਨਾਂ ਸਿਰ ਦੇ ਹੀ ਉਸ ਦੀ ਸੇਵਾ ਨਿਭਾਵਾਂਗਾ।' ਕੀ ਸੱਚ-ਮੁੱਚ ਜੇ ਕਿਸੇ ਵਿਅਕਤੀ ਦਾ ਸਿਰ ਮੋਢਿਆਂ ਤੋਂ ਵੱਖ ਕਰ ਦਿੱਤਾ ਜਾਵੇ, ਤਾਂ ਉਸ ਉਪ੍ਰੰਤ ਉਸ ਲਈ ਆਏ ਪ੍ਰਭੂ-ਵਿਅਕਤੀ ਦੀ ਸੇਵਾ ਕਰ ਸਕਣੀ ਕਿਵੇਂ ਸੰਭਵ ਹੋਵੇਗੀ ? ਇਥੇ, ਸ੍ਰੀ ਗੁਰੂ ਜੀ ਦਾ ਭਾਵ ਇਹ ਹੈ ਕਿ 'ਮੈਂ ਐਸੇ ਪਰਮ ਬ੍ਰਹਮ-



ਗਿਆਨੀ, ਗੁਰਮੁਖ ਦੀ ਤਨੋਂ ਮਨੋਂ ਪੂਰੀ ਨਿੰਮ੍ਰਤਾ ਤੇ ਸਮਰਪਣ-ਭਾਵ (Dedication) ਨਾਲ ਆਉ ਭਗਤ ਕਰਾਂਗਾ। ਉਸ ਤੋਂ ਬਲਹਾਰ ਤੇ ਵਾਰਨੇ ਜਾਵਾਂਗਾ।' ਸਿਰ ਵੱਢ ਕੇ ਬੈਠਣ ਲਈ ਦੇਣਾ ਤਾਂ ਅੰਦਰਲੀ ਅਤੁੱਟ ਸ਼ਰਧਾ, ਪ੍ਰੇਮ ਤੇ ਪੂਰਨ ਸਮਰਪਣ-ਭਾਵ ਦਾ ਪ੍ਰਤੀਕ ਤੇ ਲਖਾਇਕ ਹੈ।

ਅ) ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਹੋਰ ਰਚਨਾ ਹੈ :—
ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥
ਗਿਆਨ ਰਾਉ ਜਬ ਸੇਜੈ ਆਵੈ, ਤ ਨਾਨਕ ਭੋਗੁ ਕਰੇਈ ॥ (ਪੰ. 359)

**ਵਿਚਾਰ** :—ਮਨ ਮੰਦਰ ਵਿਚ ਦੀਪਕੁ ਜਲਾਉਣ, ਕਾਇਆ ਨੂੰ ਸੇਜ ਬਣਾਉਣ ਤੇ ਗਿਆਨ ਰਾਉ ਦੇ ਸੇਜ ਉਤੇ ਆ ਕੇ ਭੋਗ ਕਰਨ ਆਦਿ ਅਲੰਕਾਰ ਕੁਝ ਗੁੱਝੇ ਭਾਵ ਰਖਦੇ ਤੇ ਅੰਤ੍ਰੀਵ ਅਰਥਾਂ ਦੇ ਹਾਮਲ ਹਨ। ਇਨ੍ਹਾਂ ਤੁੱਕਾਂ ਦੇ ਕੇਵਲ ਵਾਚਕ ਅਰਥ ਨਹੀਂ ਲੈਣੇ ॥ ਹਾਂ, ਗੁਰੂ ਜੀ ਦੇ ਅੰਤ੍ਰੀਵ ਆਤਮਕ ਭਾਵ ਨੂੰ ਕੁਝ ਇਉਂ ਸਮਝਿਆ ਜਾਂ ਬਿਆਨਿਆਂ ਜਾ ਸਕਦਾ ਹੈ :—

'ਜੇ ਜੀਵਰੂਪੀ ਇਸਤ੍ਰੀ ਆਪਣੇ ਮਨ ਦੇ ਮੰਦਰ ਵਿਚ ਗਿਆਨ ਦਾ ਦੀਵਾ ਜਗਾਏ, ਹਿਰਦੇ ਨੂੰ ਪ੍ਰਭੂ-ਮਿਲਾਪ ਲਈ ਸੇਜ ਬਣਾਵੇ, ਤਾਂ, ਹੇ ਨਾਨਕ ! ਉਸ ਦੇ ਇਸ ਸਾਰੇ **ਆਤਮਕ** ਸ਼ਿੰਗਾਰ ਉਤੇ ਰੀਝ ਕੇ, ਜਦੋਂ ਗਿਆਨ-ਦਾਤਾ ਪ੍ਰਭੂ; ਉਸ ਦੀ ਹਿਰਦੇ ਰੂਪੀ ਸੇਜ ਉਤੇ ਪ੍ਰਗਟ ਹੁੰਦਾ ਹੈ, ਤਾਂ ਉਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।'

ਜਦ ਸੁਖਮਨੀ ਸਾਹਿਬ ਵਿਚ '**ਬ੍ਰਹਮ ਗਿਆਨੀ ਆਪਿ ਨਿਰੰਕਾਰੁ**' ਜਾਂ '**ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥**' ਦਾ ਉਲੇਖ ਆਇਆ ਹੈ ਤਾਂ ਇਸ ਦਾ ਅੰਤ੍ਰੀਵ ਅਰਥ ਅਥਵਾ ਭਾਵ ਇਹੀ ਹੈ ਕਿ ਬ੍ਰਹਮ ਗਿਆਨੀ, ਸਾਧ ਅਥਵਾ ਅਨਿੰਨ ਸੇਵਕ ਅੰਤਰਆਤਮੇ, ਗੁਣਾਂ ਕਰਕੇ, ਰੱਬ ਨਾਲ ਮਿਲੇ ਹੋਣ ਕਾਰਨ ਨਿਰੰਕਾਰ ਦਾ ਹੀ ਰੂਪ ਹਨ। ਇਕ ਤਰ੍ਹਾਂ ਨਾਲ ਰੱਬ ਹੀ ਹਨ, ਪਰ ਜਿਵੇਂ ਪਾਣੀ ਦੀ ਬੂੰਦ ਸਾਗਰ ਨਾਲ ਮਿਲ ਕੇ ਸਾਗਰ ਹੋ ਜਾਂਦੀ ਹੈ; ਜੁਜ਼ ਕੁਲ ਵਿਚ ਆਪਣੀ ਹਸਤੀ ਅਥਵਾ ਹਉਂ ਮਿਟਾ ਕੇ ਕਲਰੂਪ ਹੋ ਨਿਬੜਦਾ ਹੈ, ਤਿਵੇਂ ਭੱਟ ਮਥਰਾ ਦੀ ਦ੍ਰਿਸ਼ਟੀ ਵਿਚ 'ਗੁਰੂ ਅਰਜੁਨ ਪਰਤੱਖ ਹਰਿ' ਹੋ ਜਾਂਦੇ ਹਨ। ਚੇਤੇ ਰਹੇ, ਬ੍ਰਹਮ ਹਰ ਥਾਂ : ਜਲਾਂ ਥਲਾਂ ਤੇ ਕੁਦਰਤ ਦੇ ਕਣ ਕਣ ਵਿਚ ਵਿਆਪਕ ਹੈ; ਪਰ ਹਰ ਜ਼ੱਰਾ, ਹਰ ਪੱਤਾ, ਹਰ ਕੀੜਾ, ਮਕੌੜਾ, ਜਰਾਸੀਮ, ਪ੍ਰਬਤ ਤੇ ਪੱਥਰ, ਪੂਰਨ ਬ੍ਰਹਮ ਨਹੀਂ, ਵਰਨਾ ੧ ਓਅੰਕਾਰ ਰੱਬ ਦੀ ਪੂਜਾ, ਵਾਹਦਾਨੀਅਤ ਹੀ ਖਤਮ ਹੋ ਜਾਵੇਗੀ, ਅਤੇ ਹੋ ਜਾਇਗਾ ਬਹੁ, ਅਥਵਾ ਅਨੇਕ ਪੂਜਾ ਦਾ ਆਰੰਭ ਅਤੇ ਫੇਰ, ਮਨੁਖ ਉਸੇ ਇੰਤਸਾਰ ਦੇ ਖੱਡੇ ਵਿਚ ਜਾ ਡਿੱਗੇਗਾ, ਜਿਸ ਵਿਚੋਂ ਸਤਿ ਪੁਰਖਾਂ ਅਤੇ ਵਿਸ਼ੇਸ਼ ਕਰਕੇ ਸਤਿਗੁਰਾਂ ਨੇ ਕੱਢ ਕੇ ਇਕ ਅਕਾਲ ਦੀ ਪੂਜਾ ਦੇ ਲੜ ਲਾਇਆ ਹੈ। ਸੋ, ਬਾਣੀ-ਗੁਰ-ਸਾਗਰ ਦੇ ਰਤਨਾਂ ਨੂੰ ਡੂੰਘੀ ਵਿਚਾਰ-ਚੁੱਭੀ ਤੇ ਸੁਵਿਚਾਰ ਨਾਲ ਚੁਣਨ ਦੀ ਲੋੜ ਹੈ।

ਵੇਖੋ, ਭੱਟ ਮਥਰ ਜੀ, 'ਸਵੱਯੇ ਮਹਲੇ ਪੰਜਵੇਂ' ਦੇ ਆਰੰਭ ਵਿਚ ਇਸ ਸੰਬੰਧੀ ਕਿੰਨਾ ਭਾਵ-ਪੂਰਤ ਤੇ ਸਿਧਾਂਤਕ ਸੰਕੇਤ ਦਿੰਦੇ ਹਨ :—

'ਜੋਤਿ ਰੂਪਿ ਹਰਿ ਆਪਿ, ਗੁਰੂ ਨਾਨਕ ਕਹਾਯਉ ॥' (ਪੰ. 1408)

| ਸ਼ਬਦ ਦਾ ਦਿਸਦਾ ਰੂਪ | ਉਚਾਰਣ | The Bible Society of India ਦਾ ਪੰਨਾ |
|---|---|---|
| 1. Psalm | SAM (ਸਾਮ) | ਅੰਜੀਲ ਦਾ ਸਿਰਲੇਖ |
| 2. Know | No (ਨੋ) | 34 |
| 3. gnashing | Nashing (ਨੈਸ਼ਿੰਗ) | 42 |
| 4. Judgement | Jugement (ਜਜਮੈਂਟ) | 48 |
| 5. fasten | fasen (ਫਾਸੇਨ) | 189 |
| 6. Ocean | Oshan (ਓਸ਼ਾਨ) | ... |

ਵਿਸਥਾਰ ਦੇ ਡਰੋਂ ਅਸਾਂ ਉੱਪਰ ਕੇਵਲ 6 ਸ਼ਬਦ ਹੀ ਦਿੱਤੇ ਹਨ। ਖੋਜੀ ਲਈ ਤਾਂ ਇਨੇ ਕੁ ਪ੍ਰਮਾਣ ਹੀ ਕਾਫੀ ਹਨ; ਪਰ, 'ਵਾਦੀ' ਤੇ ਵਿਤੰਡਾਵਾਦੀ ਲਈ ਚਾਹੇ ਗ੍ਰੰਥਾਂ ਦੇ ਗ੍ਰੰਥ ਖੋਲ੍ਹ ਕੇ ਅਗੇ ਰਖ ਦਿਓ, ਉਹ ਤ੍ਰੈਕਾਲ ਨਹੀਂ ਮੰਨੇਗਾ। ਵੈਸੇ, ਅੰਗਰੇਜ਼ੀ ਬੋਲੀ ਵਿਚ ਸੈਂਕੜੇ ਸ਼ਬਦ ਅਜਿਹੇ ਹਨ ਜੋ ਲਿਖੇ ਅਨੁਸਾਰ ਉਚਾਰਣ ਨਹੀਂ ਹੁੰਦੇ; ਜਿਵੇਂ:—Knife ਵਿਚ k, Psychology ਤੇ Psychic ਵਿਚ P, Knowledge ਵਿਚ k ਤੇ d, Budget ਵਿਚ d ਅਤੇ Tongue ਵਿਚ u ਤੇ e ਧੁਨੀ ਦਾ ਉਚਾਰਣ ਨਹੀਂ ਹੁੰਦਾ। ਇਹ ਕੇਵਲ ਅੰਗਰੇਜ਼ੀ ਬੋਲੀ ਦੀ ਗੱਲ ਨਹੀਂ, ਲਾਤੀਨੀ, ਯੂਨਾਨੀ, ਫਰਾਂਸੀਸੀ ਆਦਿ ਪੱਛਮੀ ਬੋਲੀਆਂ ਵਿਚ ਵੀ ਸਾਰੇ ਸ਼ਬਦ ਲਿਖੇ ਮੁਤਾਬਿਕ ਉਚਾਰਣ ਨਹੀਂ ਹੁੰਦੇ। ਫਾਰਸੀ ਤੇ ਅਰਬੀ ਬੋਲੀਆਂ ਵਿਚੋਂ ਵੀ ਉਦਾਹਰਣ ਦਿੱਤੇ ਜਾ ਸਕਦੇ ਹਨ। ਫਾਰਸੀ 'ਚੋਂ ਕੁੱਝ ਉਦਾਹਰਣ ਪੇਸ਼ ਹਨ :—

| ਸ਼ਬਦ ਦਾ ਅਸਲੀ ਰੂਪ | ਉਚਾਰਣ | ਅਰਥ |
|---|---|---|
| 1. ਖ਼ੋਵਾਂਦਗੀ | ਖ਼ਾਂਦਗੀ | ਪੜ੍ਹਾਈ |
| 2. ਖ਼ੋਵਾਨ ਸਾਮਾਂ | ਖ਼ਾਨਸਾਮਾ | ਖਾਣਾ ਪਕਾਉਣ ਖਵਾਉਣ ਵਾਲਾ |
| 3. ਖ਼ਵਾਂਦਾ | ਖ਼ਾਂਦਾ | ਪੜ੍ਹਾ ਹੂਆ |
| 4. ਖ਼ੋਦ ਪ੍ਰਸਤ | ਖੁਦ ਪ੍ਰਸਤ | ਹੰਕਾਰੀ |
| 5. ਖ਼ੋਦ ਬਖ਼ੋਦ | ਖ਼ੁਦ ਬਖ਼ੁਦ | ਆਪ ਹੀ, ਆਪਣੇ ਆਪ |
| 6. ਖ਼ੋਦ ਦਾਰੀ | ਖ਼ੁਦ ਦਾਰੀ | ਅਣਖ |
| 7. ਖ਼ੁਸ਼ਨੋਦੀ | ਖ਼ੁਸ਼ਨੂਦੀ | ਪ੍ਰਸ਼ੰਸਾ, ਚੰਗੀ ਰਾਏ |
| 8. ਖ਼ੁਸਨੁਮਾ | ਖ਼ੁਸ਼-ਨੁਮਾ | ਸੋਹਣਾ, ਚੰਗਣ ਵਾਲਾ |
| 9. ਬੋਅਲਫ਼ਜ਼ੂਲ | ਬੁਲਫਜ਼ੂਲ | ਵਾਧੂ ਬੋਲਣ ਵਾਲਾ, ਬਕਵਾਸੀ |

ਹੁਣ ਪਾਠਕ ਜੀ! ਆਪ ਹੀ ਦੱਸਣ ਕਿ ਉਨ੍ਹਾਂ ਦੀਆਂ ਮਨੋ-ਕਲਪਤ ਧਾਰਨਾਵਾਂ, ਹਵਾਲਿਆਂ ਤੇ ਆਪਾ-ਵਿਰੋਧੀ ਲਿਖਤਾਂ ਦਾ ਕੋਈ ਕੀ ਉੱਤਰ ਦੇਵੇ। ਇਹ ਇਕ ਨੁਕਤਾ ਹੀ ਕਾਫੀ ਹੈ ਗਿਆਨੀ ਜੀ ਦੀ ਯੋਗਤਾ, ਯਾਦ ਤੇ ਸੁਹਿਰਦਤਾ ਪਰਖਣ ਲਈ। ਆਪ ਜੀ, ਜੋ ਇਕ ਥਾਂ ਲਿਖਦੇ ਹਨ, ਦੂਜੀ ਥਾਂ ਉਸ ਦਾ ਆਪ ਹੀ ਖੰਡਨ ਕਰਨ ਦੀ 'ਕਿਰਪਾਲਤਾ' ਕਰਕੇ, ਨਾ ਕੇਵਲ



ਹਾਸੋ-ਹੀਣੀ ਗੱਲ ਹੀ ਕਰਦੇ ਹਨ; ਸਗੋਂ, ਸਾਡਾ ਕੰਮ ਵੀ ਸਹਿਲ ਕਰ ਦਿਦੇ ਹਨ। ਫਿਰ ਵੀ, ਅਸੀਂ ਸੁਹਿਰਦ ਤੇ ਸਰਲ-ਚਿਤ ਪਾਠਕਾਂ ਨੂੰ, ਉਨ੍ਹਾਂ ਵਲੋਂ ਪਾਏ ਜਾ ਰਹੇ ਭੁਲੇਖਿਆਂ ਤੇ ਲਾਏ ਟਪਲਿਆਂ ਤੋਂ, ਬਚਾਉਣ ਹਿੱਤ, ਸੰਖੇਪ ਵਿਚ ਕੁਝ ਇਉਂ ਬਿਨੈ ਕਰਨਾ ਉਚਿਤ ਸਮਝਦੇ ਹਾਂ :—

ੳ) ਗਿਆਨੀ ਜੀ, ਪਿਛੇ ਦਿਤੀਆਂ ਟੂਕਾਂ ਵਿਚ, ਇਕ ਥਾਂ ਸਾਫ ਲਿਖਦੇ ਹਨ ਕਿ **'ਸਿਹਾਰੀ' ਤੇ 'ਔਂਕੜ' ਦਾ ਪਾਠ ਸਪਸ਼ਟ ਨਹੀਂ ਹੋ ਸਕਦਾ**, ਅਤੇ ਦੂਜੇ ਥਾਂ, ਇਸ ਦੇ ਉਲਟ ਲਿਖਦੇ ਹਨ ਕਿ **'ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਅੰਕਿਤ ਹੈ, ਉਸੇ ਹੀ ਤਰ੍ਹਾਂ ਉਚਾਰਣ ਕਰਨ ਨਾਲ ਆਪ ਨੂੰ, ਵਿਦਵਾਨ, ਮੂਰਖ ਨਹੀਂ ਆਖੇਗਾ।'**

ਗਿਆਨੀ ਜੀ ਵਲੋਂ ਅਜੇਹੀਆਂ ਆਪਾ-ਵਿਰੋਧੀ ਤੇ ਉਲਟ ਪੁਲਟ ਲਿਖਤਾਂ ਲਿਖਣ ਦਾ ਕਾਰਣ ਇਹ ਹੈ ਕਿ ਆਪ ਜੀ 'ਗੁਰਬਾਣੀ ਵਿਆਕਰਣ' ਪਿੰਗਲ ਤੇ ਹੋਰ ਬੋਲੀਆਂ ਦੇ ਗਿਆਨ ਤੇ ਨੇਮਾਂ ਤੋਂ ਮੂਲੋਂ ਹੀ ਕੋਰੇ ਹਨ। ਵਰਨਾ, ਨਾ ਉਹ 'ਪ੍ਰਸਾਦ' ਦੀ ਥਾਂ 'ਪ੍ਰਸਾਦਿ' ਦੀ ਵਰਤੋਂ ਕਰਦੇ ਅਤੇ ਨਾ ਹੀ ਸਿਹਾਰੀ ਤੇ ਔਂਕੜ ਦੇ ਨਾ, ਉਚਾਰੇ ਜਾਣ ਦਾ, ਇਵੇਂ ਅਧੂਰਾ ਜਿਹਾ ਜ਼ਿਕਰ ਕਰਦੇ। ਗੱਲ ਅਸਲ ਵਿਚ ਇਹ ਹੈ ਕਿ ਬਾਣੀ ਵਿਚ ਦੋ ਪ੍ਰਕਾਰ ਦੀਆਂ ਲਗਾਂ ਮਾਤ੍ਰਾਂ ਹਨ : ਇਕ ਉਹ ਜੋ ਉਚਾਰਣ ਵਿਚ ਆਉਂਦੀਆਂ ਹਨ ਅਤੇ ਪਦ-ਜੋੜਾਂ ਵਿਚ ਸਹਾਇਕ ਹੁੰਦੀਆਂ ਹਨ। ਦੂਜੇ, ਉਹ ਜਿਨ੍ਹਾਂ ਦਾ ਸੰਬੰਧ ਬਾਣੀ ਤੇ ਉਚਾਰਣ ਨਾਲ ਨਹੀਂ, ਸਗੋਂ ਉਸ ਦੇ ਅਰਥਾਂ ਨਾਲ ਹੈ।' **ਔਂਕੜ ਤੇ ਸਿਹਾਰੀ** ਦਾ ਇਸ ਪ੍ਰਕਰਣ ਵਿਚ ਵਿਸ਼ੇਸ਼ ਥਾਂ ਹੈ। ਇਹ ਗੱਲ ਗੁਰਬਾਣੀ ਵਿਆਕਰਣ ਦੇ ਨੇਮਾਂ ਦੇ ਬੋਧ ਤੋਂ ਬਿਨਾਂ ਸਮਝ ਨਹੀਂ ਆ ਸਕਦੀ। ਉਦਾਹਰਣ ਵਜੋਂ, ਆਮ ਤੌਰ ਤੇ, ਨਾਂਵ ਇਕ ਵਚਨ ਪੁਲਿੰਗ ਦੇ ਅੰਤਲੇ ਅੱਖਰ **ਨਾਲ ਜੋ ਔਂਕੜ ਆਉਂਦਾ ਹੈ**, ਉਸ ਦਾ ਸੰਬੰਧ ਉਚਾਰਣ ਨਾਲ ਨਹੀਂ, ਸਗੋਂ ਅਰਥਾਂ ਅਥਵਾ ਵਿਆਕਰਣ ਨਾਲ ਹੈ; ਪਰ, ਜਦ ਇਹ ਅੰਤਲੇ 'ੳ' ਨਾਲ ਆਵੇ ਤਾਂ ਉਚਾਰਣ ਹੁੰਦਾ ਹੈ; ਜਿਵੇਂ :—

ੳ) ਸਾਚਾ **ਸਾਹਿਬੁ, ਸਾਚੁ** ਨਾਇ, ਭਾਖਿਆ **ਭਾਉ ਅਪਾਰੁ** ॥ (ਜਪੁਜੀ)

ਅ) ਭਰੀਐ **ਹਥੁ, ਪੈਰੁ**, ਤਨੁ, **ਦੇਹ** ॥ (ਜਪੁ)

'ਦੇਹ' ਵੀ ਇਥੇ ਨਾਂਵ, ਇਕ ਵਚਨ ਹੈ, ਪਰ ਇਸਤਰੀ-ਲਿੰਗ ਵਿਚ ਹੋਣ ਦੇ ਕਾਰਨ 'ਹ' ਮੁਕਤਾ-ਅੰਤ ਹੈ। ਇਹ ਨੇਮ ਸਾਰੀ ਬਾਣੀ ਵਿਚ ਵਰਤ ਰਿਹਾ ਹੈ।

ੲ) **ਮਨੁ ਮੰਦਰੁ ਤਨੁ** ਵੇਸ **ਕਲੰਦਰੁ**...(ਸ਼ਬਦ ਹਜਾਰੇ)

ਸ) ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥ (ਅਨੰਦੁ)

ਇਸੇ ਤਰ੍ਹਾਂ, 'ਿ' (ਸਿਹਾਰੀ) ਆਮ ਤੌਰ ਉਤੇ ਜਦ ਨਾਂਵ ਦੇ ਅੰਤਲੇ ਅੱਖਰ ਨਾਲ ਆਉਂਦੀ ਹੈ ਤਾਂ ਉਚਾਰਣ ਵਿਚ ਨਹੀਂ ਆਉਂਦੀ। ਇਹ ਓਦੋਂ ਕਰਣ ਕਾਰਕ ਜਾਂ ਅਧਿਕਰਣ ਕਾਰਕ ਵਿਚ ਹੁੰਦੀ ਹੈ :—ਜਿਵੇਂ :

ਪ੍ਰਸਾਦਿ = ਪ੍ਰਸਾਦਿ ਦੁਆਰਾ (ਕਰਣ ਕਾਰਕ) ਇਕ ਵਚਨ, ਨਾਂਵ, ਪੁਲਿੰਗ।

ਆਹਰਿ = ਆਹਰ ਦੁਆਰਾ (ਕਰਣ ਕਾਰਕ) ਨਾਂਵ, ਇਕ ਵਚਨ, ਪੁਲਿੰਗ।

## 13. 'ਤਦਭਵ' ਸ਼ਬਦਾਂ ਦਾ ਉਚਾਰਣ ਕਿਵੇਂ ਹੋਵੇ ?

ਆਪਣੀ ਪੁਸਤਕ ਦੇ ਪੰਨਾ 50 ਉਤੇ ਗਿਆਨੀ ਜੀ ਨੇ ਇਤਰਾਜ਼ ਕੀਤਾ ਹੈ ਕਿ ਇਸ ਦਾਸ ਨੇ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ' ਵਿਚ ਇਹ ਕਿਉਂ ਲਿਖਿਆ ਹੈ ਕਿ 'ਬਾਣੀ ਵਿਚ ਵਰਤੇ ਤਦਭਵ ਪਦਾਂ ਨੂੰ ਉਨ੍ਹਾਂ ਦੇ ਤੱਤਸਮ ਰੂਪ ਵਿਚ ਉਚਾਰੇ ਜਾਣ ਤੋਂ ਮਨ੍ਹਾਂ ਕਿਉਂ ਕੀਤਾ ਹੈ।' ਅਜਬ ਮਾਮਲਾ ਹੈ। ਜਦ ਮੈਂ ਹੋਰਨਾਂ ਬੋਲੀਆਂ ਦੇ ਤੱਤਸਮ ਰੂਪ ਵਿਚ ਆਏ ਪਦਾਂ ਨੂੰ ਮੂਲ-ਰੂਪ ਵਿਚ ਉਚਾਰਣ ਦੀ ਹਾਮੀ ਭਰਦਾ ਹਾਂ, ਤਾਂ ਵੀ ਵਿਪੱਖੀਆਂ ਨੂੰ ਇਤਰਾਜ਼ ਹੈ, ਅਤੇ ਜੇ ਮੈਂ ਤਦਭਵ (ਬਦਲੇ ਰੂਪ) ਵਿਚ ਆਏ ਇਨ੍ਹਾਂ ਪਦਾਂ ਨੂੰ ਵਟਾਏ ਤੇ ਦਿਸਦੇ ਰੂਪ ਵਿਚ ਉਚਾਰੇ ਜਾਣ ਦੀ ਗੱਲ ਕਰਦਾ ਹਾਂ, ਤਾਂ ਵੀ ਉਨ੍ਹਾਂ ਨੂੰ ਇਹ ਸਿਧਾਂਤ ਨਹੀਂ ਭਾਉਂਦਾ। ਕਠਿਨਾਈ ਅਸਲ ਵਿਚ ਇਹ ਹੈ ਕਿ ਗਿਆਨੀ ਜੀ ਭਾਸ਼ਾ-ਵਿਗਿਆਨ (Philology) ਅਤੇ ਧੁਨੀ-ਵਿਗਿਆਨ (Phonology) ਤੋਂ ਮੂਲੋਂ ਅਨਜਾਣ ਹਨ। ਇਸ ਨੁਕਤੇ ਨੂੰ ਕੁਝ ਇਵੇਂ ਸਪਸ਼ਟ ਕੀਤਾ ਜਾ ਸਕਦਾ ਹੈ:

ਸੰਸਾਰ ਦੀ ਕੋਈ ਵੀ ਜੀਉਂਦੀ ਜਾਗਦੀ ਬੋਲੀ ਐਸੀ ਨਹੀਂ ਜਿਸ ਵਿਚ ਦੂਸਰੀਆਂ ਬੋਲੀਆਂ ਦੇ ਸ਼ਬਦ ਮੂਲ (ਤਤ-ਸਮ) ਅਤੇ ਬਦਲੇ (ਤਦਭਵ) ਰੂਪਾਂ ਵਿਚ ਸ਼ਾਮਿਲ ਨਾ ਹੋਣ। ਬੋਲੀਆਂ ਦਾ ਸ਼ਬਦ ਖ਼ਜ਼ਾਨਾ ਇਸ ਤਰ੍ਹਾਂ ਸਦਾ ਵਧਦਾ ਰਹਿੰਦਾ ਹੈ। ਉਦਾਹਰਣ ਵਜੋਂ, ਸ਼ਬਦ ਭਯ (ਸੰਸਕ੍ਰਿਤ) ਹੀ ਲੈ ਲਵੋ। ਇਸ ਨੂੰ ਗੁਰਬਾਣੀ ਵਿਚ 'ਭੈ' ਕਰਕੇ ਲਿਖਿਆ ਗਿਆ ਹੈ ਅਤੇ 'ਭਉ' ਕਰ ਕੇ ਵੀ। ਹੁਣ 'ਭਉ' (ਤਦਭਵ ਰੂਪ) ਨੂੰ ਤਾਂ ਭਉ' ਕਰਕੇ ਹੀ ਉਚਾਰਣਾ ਸ਼ੁੱਧ ਹੈ, ਇਹੀ ਹਾਲ ਇਨ੍ਹਾਂ ਬਦਲੇ ਪਦਾਂ ਦਾ ਹੈ : ਖਿਜਮਤ (ਖਿਦਮਤ), ਪਲੀਤੁ (ਪਲੀਦ), ਪੁਰਸਲਾਤ (ਪੁੱਲਿਸਰਾਤ), ਵਖਤ (ਵਕ਼ਤ), ਭਿਸ਼ਤਿ (ਬਹਿਸ਼ਤ), ਆਗਾਸ (ਆਕਾਸ਼) ਆਦਿ ਅਨੇਕ ਪਦਾਂ ਦਾ ਹੈ। ਪ੍ਰੰਤੂ, ਜਿਨ੍ਹਾਂ ਸ਼ਬਦਾਂ ਦੀ ਵਰਤੋਂ ਤਤਸਮ (ਮੂਲਰੂਪ) ਵਿਚ ਹੋਈ ਹੈ, ਉਨ੍ਹਾਂ ਦਾ ਉਚਾਰਣ ਉਵੇਂ ਹੀ ਹੋਵੇਗਾ, ਜਿਵੇਂ ਉਹ ਮੂਲ ਬੋਲੀ ਵਿਚ ਬੋਲੇ ਜਾਂਦੇ ਹਨ; ਜਿਵੇਂ :—ਪੇਸ (ਪੇਸ਼), ਗੋਸ (ਗੋਸ਼) ਮਸਕਤਿ (ਮਸ਼ੱਕਤਿ), ਮਸਕਤੇ (ਮਸ਼ੱਕਤੇ) ਸੇਰ (ਸ਼ੇਰ), ਮੁਸਲਾ (ਮੁਸੱਲਾ) ਆਦਿ। ਇਹ ਇਤਰਾਜ਼ ਕਿ ਜੋ ਤਤਸਮ ਰੂਪ ਵਾਲੇ ਸ਼ਬਦਾਂ ਨੂੰ ਮੂਲ ਰੂਪ ਵਿਚ ਬੋਲਿਆ ਜਾਣਾ ਹੈ, ਤਾਂ ਤਦਭਵ ਸ਼ਬਦਾਂ ਨੂੰ ਕਿਉਂ ਬਦਲੇ ਰੂਪ ਵਿਚ ਉਚਾਰਣ ਕੀਤਾ ਜਾਵੇ, ਦਲੀਲ ਨਹੀਂ, ਹੁੱਜਤ ਹੈ, ਅਤੇ ਹੁੱਜਤ ਦਾ ਜਵਾਬ ਤਾਂ ਲੁਕਮਾਨ ਹਕੀਮ ਪਾਸ ਨਹੀਂ ਸੀ।

## 14. ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਦੇ ਨਾਮ ਉਤੇ ਗਲਤ-ਬਿਆਨੀਆਂ

ਗਿਆਨੀ ਇੰਦਰ ਸਿੰਘ ਜੀ ਨੇ ਪੁਸਤਕ ਦੇ ਪੰਨਾ 52, 53, 54, ਤੇ 55 ਉਤੇ ਨਾ ਕੇਵਲ ਆਪਣੇ ਵਲੋਂ ਹੀ ਬੇਥਵੀਆਂ ਦਲੀਲਾਂ ਘੜੀਆਂ ਹਨ; ਸਗੋਂ, ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਦੀਆਂ ਲਿਖਤਾਂ ਨੂੰ ਵੀ ਗਲਤ ਤੌਰ ਉਤੇ ਪੇਸ਼ ਕਰਨੋਂ ਸੰਕੋਚ ਨਹੀਂ ਕੀਤਾ। ਆਉ, ਉਨ੍ਹਾਂ ਦੀ ਸਹਾਫ਼ਤੀ ਈਮਾਨਦਾਰੀ ਦਾ ਜਨਾਜ਼ਾ ਨਿਕਲਦਾ ਵੇਖੀਏ :

**ਇਤਰਾਜ਼ੀ ਟੂਕ** :—ਪ੍ਰਿੰਸੀਪਲ ਸਾਹਿਬ ਨੇ ਆਪਣੀ ਕਿਤਾਬ : 'ਗੁਰਬਾਣੀ ਸੰਪਾਦਨ ਨਿਰਣੈ'



ਦੇ ਪੰਨਾ 39 ਤੇ ਇਸ ਤਰ੍ਹਾਂ ਲਿਖਿਆ ਹੈ : 'ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ।' (ਪੰਨਾ 967) ਵੇਖੋ, ਜੇ **ਇਥੇ** 'ਪੁਤ੍ਰੀ' ਪਦ ਉਪਰ ਅੱਧਕ ਅਤੇ ਅਖੀਰ ਵਿਚ ਬਿੰਦੀ ਨਾ ਲਾਈਏ ਤਾਂ ਇਸ ਦੇ ਇਕੋ ਇਕ ਅਰਥ ਹੋਣਗੇ : ਪੁੱਤ੍ਰੀ ਬੇਟੀ, ਧੀ; ਪ੍ਰੰਤੂ, ਅੱਧਕ ਤੇ ਬਿੰਦੀ ਲਾ ਕੇ 'ਪੁੱਤ੍ਰੀਂ' ਉਚਾਰਣ ਨਾਲ ਇਸ ਦੇ ਅਰਥ ਹੋਣਗੇ : ਪੁੱਤਰਾਂ ਨੇ; ਅਤੇ ਇਹੀ ਅਰਥ **ਇਥੇ** ਲਗਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੋਈ ਪੁੱਤ੍ਰੀ ਨਹੀਂ ਸੀ, ਜਿਸ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਮੂੰਹ ਮੋੜਿਆ ਹੋਵੇ। ਹਾਂ, ਦੋਹਾਂ ਪੁੱਤਰਾਂ ਨੇ ਅਜਿਹਾ ਕੀਤਾ, ਜਿਸ ਦਾ ਵਰਨਣ ਇਥੇ ਕੀਤਾ ਗਿਆ ਹੈ। ਸਾਰੀ ਤੁੱਕ ਦੇ ਅਰਥ ਹਨ : 'ਪੁੱਤ੍ਰਾਂ (ਸ੍ਰੀ ਚੰਦ ਤੇ ਲਖਮੀ ਚੰਦ ਜੀ) ਨੇ ਹੁਕਮ ਨ ਮੰਨਿਆ, ਕਿਉਂਕਿ ਉਨ੍ਹਾਂ ਨੇ ਥਾਪੇ ਹੋਏ ਪੀਰ—ਸ੍ਰੀ ਗੁਰੂ ਅੰਗਦ ਦੇਵ ਜੀ —ਤੋਂ ਕੰਨ (ਪਾਸਾ) ਮੋੜ ਲਿਆ।'

**ਪਰਖ** :—(ੳ) ਗਿਆਨੀ ਜੀ ਆਪਣੀ ਗਲਤ ਮਨੌਤ ਸਿੱਧ ਕਰਨ ਲਈ, ਮੇਰੇ ਵੱਲੋਂ ਦੋ ਵਾਰੀ ਲਿਖੇ ਪਦ 'ਏਥੇ' ਨੂੰ ਅੱਖੋਂ ਪ੍ਰੋਖੇ ਕਰ ਰਹੇ ਹਨ ਅਤੇ ਆਪਣੇ ਪੱਖ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ 'ਮਹਾਨਕੋਸ਼' ਦਾ ਆਸਰਾ ਲੈਂਦੇ ਹਨ। 'ਏਥੇ' ਤੋਂ ਸਪਸ਼ਟ ਸੰਕੇਤ ਹੈ—'ਇਸ ਤੁੱਕ ਵਿਚ।' ਵੈਸੇ ਤਾਂ 'ਪੁਤ੍ਰੀ' ਦੇ ਅਰਥ, ਵਰਤੋਂ ਮੁਤਾਬਿਕ ਧੀ, ਪੁਤਲੀ ਤੇ ਅੱਖ ਦੀ ਧੀਰੀ ਵੀ ਹੁੰਦੇ ਹਨ। 'ਨਾਭਾ ਜੀ' ਨੇ ਵੀ ਇਸ ਤੁੱਕ ਵਿਚ ਵਰਤੇ 'ਪੁਤ੍ਰੀ' ਪਦ ਦੇ ਉਹੀ ਅਰਥ ਕੀਤੇ ਹਨ, ਜੋ ਦਾਸ ਕਰ ਰਿਹਾ ਹੈ ਜਿਵੇਂ— ਪੁਤ੍ਰੀ=ਪੁਤ੍ਰੀਂ=ਪੁੱਤ੍ਰਾਂ ਨੇ—।' 'ਪੁਤ੍ਰੀ ਕਉਲੁ ਨ ਪਾਲਿਓ—।' ਸੋ, ਸੁਹਿਰਦ ਪਾਠਕ ਜੀ ਵੇਖ ਲੈਣ ਕਿ ਭਾਈ ਸਾਹਿਬ ਕਾਨ੍ਹ ਸਿੰਘ ਜੀ, ਦਾਸ ਵਲੋਂ ਕੀਤੇ ਅਰਥਾਂ ਦੀ ਹਮਾਇਤ ਕਰਦੇ ਹਨ, ਜਾਂ ਗਿਆਨੀ ਜੀ ਵਲੋਂ ਰੋਲ ਮਾਰ ਕੇ ਕੀਤੇ ਅਰਥਾਂ ਦੀ ? ਪਾਠਕ ਜੀ, 'ਮਹਾਨ ਕੋਸ਼' ਦਾ ਪੰਨਾ 58। ਵਾਚ ਕੇ ਸੱਚ ਝੂਠ ਦਾ ਨਿਤਾਰਾ ਕਰ ਸਕਦੇ ਹਨ।

**ਨੋਟ** :—ਪ੍ਰੋ: ਸਾਹਿਬ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ ਜੀ, ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਅਤੇ ਹੋਰ ਵਿਦਵਾਨਾਂ ਨੇ ਵੀ ਇਸ ਤੁੱਕ ਵਿਚ ਆਏ 'ਪੁਤ੍ਰੀ' ਸ਼ਬਦ ਨੂੰ '**ਪੁੱਤ੍ਰੀਂ**' ਮੰਨ ਕੇ ਹੀ ਸ਼ੁੱਧ ਅਰਥ ਕੀਤੇ ਹਨ।

**ਭਾਈ ਕਾਨ੍ਹ ਸਿੰਘ ਜੀ ਵਲੋਂ 'ਗੁਰਮੱਤ ਮਾਰਤੰਡ'** (ਪ੍ਰਕਾਸ਼ਕ—ਸ਼੍ਰੋਮਣੀ ਕਮੇਟੀ) ਦੇ ਪੰਨਾ 392 ਤੇ 393 ਉੱਤੇ ਸ਼ੁੱਧ ਗੁਰਬਾਣੀ ਪੜ੍ਹਨ ਬਾਰੇ ਕੀਤੀ ਟਿੱਪਣੀ, ਵਾਚਣ ਵੀਚਾਰਣ ਯੋਗ ਹੈ :

'ਬਾਣੀ ਸ਼ੁੱਧ ਉਹੀ ਪੜ੍ਹ ਸਕਦਾ ਹੈ ਜਿਸ ਨੂੰ **ਅਰਥ-ਬੋਧ** ਹੋਵੇ। ਹਰੇਕ ਸਿਖ ਨੂੰ ਗੁਰਬਾਣੀ ਦੇ ਅਰਥਾਂ ਦਾ ਗਿਆਨ ਹੋਣਾ ਚਾਹੀਦਾ ਹੈ। ਅਸ਼ੁੱਧ ਪਾਠ ਦਾ ਇਹ ਕਾਰਣ ਵੀ ਹੈ ਕਿ ਪੁਰਾਣੇ ਗਿਆਨੀਆਂ ਦੀ ਟਕਸਾਲ ਜਾਂਦੀ ਰਹੀ ਹੈ, ਪਰ ਹੁਣ ਦੇ ਗ੍ਰੰਥੀ ਅਤੇ ਸਕੂਲ ਮਾਸਟਰ **ਗੁਰਬਾਣੀ ਦੇ ਵਿਆਕਰਣ ਤੋਂ ਅਗਿਆਤ**, ਖ਼ੁਦ ਗੁਰਬਾਣੀ ਦਾ ਸ਼ੁੱਧ ਪਾਠ ਨਹੀ ਕਰ ਸਕਦੇ, ਅਤੇ ਗ੍ਰੰਥ ਪਦ-ਛੇਦ ਕਰਕੇ ਛਾਪੇ ਨਹੀਂ ਜਾਂਦੇ, ਜਿਸ ਤੋਂ ਥੋੜ੍ਹੀ ਵਿਦਿਆ ਵਾਲਿਆਂ ਨੂੰ ਭਾਰੀ ਕਠਿਨਾਈ ਆਉਂਦੀ ਹੈ। ਜੇ ਪਦ-ਛੇਦ ਕਰ ਕੇ ਗ੍ਰੰਥਾਂ ਦਾ ਪ੍ਰਚਾਰ ਹੋਵੇ ਤਾਂ ਅਰਥ-ਗਿਆਨ-ਰਹਿਤ ਪ੍ਰਾਣੀ ਵੀ ਸ਼ੁੱਧ ਪਾਠ ਕਰ ਸਕਣ। ਸ਼ੁਕਰ ਹੈ ਕਿ ਸਿੱਖਾਂ ਨੇ ਹੁਣ ਇਸ ਪਾਸੇ ਵੀ ਧਿਆਨ ਦਿੱਤਾ ਹੈ।...ਸਾਡੇ ਅੰਦਰ ਇਕ ਅਜਿਹੀ **ਮੂਰਖ-ਮੰਡਲੀ** ਵੀ ਹੈ, ਜੋ ਲਿਖਾਰੀਆਂ ਦੀਆਂ ਭੁੱਲਾਂ

## 13. 'ਤਦਭਵ' ਸ਼ਬਦਾਂ ਦਾ ਉਚਾਰਨ ਕਿਵੇਂ ਹੋਵੇ ?

ਆਪਣੀ ਪੁਸਤਕ ਦੇ ਪੰਨਾ 50 ਉਤੇ ਗਿਆਨੀ ਜੀ ਨੇ ਇਤਰਾਜ਼ ਕੀਤਾ ਹੈ ਕਿ ਇਸ ਦਾਸ ਨੇ ਪੁਸਤਕ 'ਗੁਰਬਾਣੀ ਸੰਪਾਦਨ ਨਿਰਣੈ' ਵਿਚ ਇਹ ਕਿਉਂ ਲਿਖਿਆ ਹੈ ਕਿ 'ਬਾਣੀ ਵਿਚ ਵਰਤੇ ਤਦਭਵ ਪਦਾਂ ਨੂੰ ਉਨ੍ਹਾਂ ਦੇ ਤੱਤਸਮ ਰੂਪ ਵਿਚ ਉਚਾਰੇ ਜਾਣ ਤੋਂ ਮਨ੍ਹਾਂ ਕਿਉਂ ਕੀਤਾ ਹੈ।' ਅਜਬ ਮਾਮਲਾ ਹੈ। ਜਦ ਮੈਂ ਹੋਰਨਾਂ ਬੋਲੀਆਂ ਦੇ ਤੱਤਸਮ ਰੂਪ ਵਿਚ ਆਏ ਪਦਾਂ ਨੂੰ ਮੂਲ-ਰੂਪ ਵਿਚ ਉਚਾਰਣ ਦੀ ਹਾਮੀ ਭਰਦਾ ਹਾਂ, ਤਾਂ ਵੀ ਵਿਪੱਖੀਆਂ ਨੂੰ ਇਤਰਾਜ਼ ਹੈ, ਅਤੇ ਜੇ ਮੈਂ ਤਦਭਵ (ਬਦਲੇ ਰੂਪ) ਵਿਚ ਆਏ ਇਨ੍ਹਾਂ ਪਦਾਂ ਨੂੰ ਵਟਾਏ ਤੇ ਦਿਸਦੇ ਰੂਪ ਵਿਚ ਉਚਾਰੇ ਜਾਣ ਦੀ ਗੱਲ ਕਰਦਾ ਹਾਂ, ਤਾਂ ਵੀ ਉਨ੍ਹਾਂ ਨੂੰ ਇਹ ਸਿਧਾਂਤ ਨਹੀਂ ਭਾਉਂਦਾ। ਕਠਿਨਾਈ ਅਸਲ ਵਿਚ ਇਹ ਹੈ ਕਿ ਗਿਆਨੀ ਜੀ ਭਾਸ਼ਾ-ਵਿਗਿਆਨ (Philology) ਅਤੇ ਧੁਨੀ-ਵਿਗਿਆਨ (Phonology) ਤੋਂ ਮੂਲੋਂ ਅਨਜਾਣ ਹਨ। ਇਸ ਨੁਕਤੇ ਨੂੰ ਕੁਝ ਇਵੇਂ ਸਪਸ਼ਟ ਕੀਤਾ ਜਾ ਸਕਦਾ ਹੈ:

ਸੰਸਾਰ ਦੀ ਕੋਈ ਵੀ ਜੀਉਂਦੀ ਜਾਗਦੀ ਬੋਲੀ ਐਸੀ ਨਹੀਂ ਜਿਸ ਵਿਚ ਦੂਸਰੀਆਂ ਬੋਲੀਆਂ ਦੇ ਸ਼ਬਦ ਮੂਲ (ਤਤ-ਸਮ) ਅਤੇ ਬਦਲੇ (ਤਦਭਵ) ਰੂਪਾਂ ਵਿਚ ਸ਼ਾਮਿਲ ਨਾ ਹੋਣ। ਬੋਲੀਆਂ ਦਾ ਸ਼ਬਦ ਖ਼ਜ਼ਾਨਾ ਇਸ ਤਰ੍ਹਾਂ ਸਦਾ ਵਧਦਾ ਰਹਿੰਦਾ ਹੈ। ਉਦਾਹਰਣ ਵਜੋਂ, ਸ਼ਬਦ ਭਯ (ਸੰਸਕ੍ਰਿਤ) ਹੀ ਲੈ ਲਵੋ। ਇਸ ਨੂੰ ਗੁਰਬਾਣੀ ਵਿਚ 'ਭੈ' ਕਰਕੇ ਲਿਖਿਆ ਗਿਆ ਹੈ ਅਤੇ 'ਭਉ' ਕਰ ਕੇ ਵੀ। ਹੁਣ 'ਭਉ' (ਤਦਭਵ ਰੂਪ) ਨੂੰ ਤਾਂ 'ਭਉ' ਕਰਕੇ ਹੀ ਉਚਾਰਨਾ ਸ਼ੁੱਧ ਹੈ, ਇਹੀ ਹਾਲ ਇਨ੍ਹਾਂ ਬਦਲੇ ਪਦਾਂ ਦਾ ਹੈ: ਖਿਜਮਤ (ਖਿਦਮਤ), ਪਲੀਤੁ (ਪਲੀਦ), ਪੁਰਸਲਾਤ (ਪੁੱਲਿਸਰਾਤ), ਵਖਤ (ਵਕ਼ਤ), ਭਿਸਤਿ (ਬਹਿਸ਼ਤ), ਆਗਾਸ (ਆਕਾਸ਼) ਆਦਿ ਅਨੇਕ ਪਦਾਂ ਦਾ ਹੈ। ਪ੍ਰੰਤੂ, ਜਿਨ੍ਹਾਂ ਸ਼ਬਦਾਂ ਦੀ ਵਰਤੋਂ ਤਤਸਮ (ਮੂਲਰੂਪ) ਵਿਚ ਹੋਈ ਹੈ, ਉਨ੍ਹਾਂ ਦਾ ਉਚਾਰਣ ਉਵੇਂ ਹੀ ਹੋਵੇਗਾ, ਜਿਵੇਂ ਉਹ ਮੂਲ ਬੋਲੀ ਵਿਚ ਬੋਲੇ ਜਾਂਦੇ ਹਨ; ਜਿਵੇਂ :—ਪੇਸ (ਪੇਸ਼), ਗੋਸ (ਗੋਸ਼) ਮਸਕਤਿ (ਮਸ਼ੱਕਤਿ), ਮਸਕਤੇ (ਮਸ਼ੱਕਤੇ) ਸੇਰ (ਸ਼ੇਰ), ਮੁਸਲਾ (ਮੁਸੱਲਾ) ਆਦਿ। ਇਹ ਇਤਰਾਜ਼ ਕਿ ਜੋ ਤਤਸਮ ਰੂਪ ਵਾਲੇ ਸ਼ਬਦਾਂ ਨੂੰ ਮੂਲ ਰੂਪ ਵਿਚ ਬੋਲਿਆ ਜਾਣਾ ਹੈ, ਤਾਂ ਤਦਭਵ ਸ਼ਬਦਾਂ ਨੂੰ ਕਿਉਂ ਬਦਲੇ ਰੂਪ ਵਿਚ ਉਚਾਰਣ ਕੀਤਾ ਜਾਵੇ, ਦਲੀਲ ਨਹੀਂ, ਹੁੱਜਤ ਹੈ, ਅਤੇ ਹੁੱਜਤ ਦਾ ਜਵਾਬ ਤਾਂ ਲੁਕਮਾਨ ਹਕੀਮ ਪਾਸ ਨਹੀਂ ਸੀ।

## 14. ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਦੇ ਨਾਮ ਉਤੇ ਗਲਤ-ਬਿਆਨੀਆਂ

ਗਿਆਨੀ ਇੰਦਰ ਸਿੰਘ ਜੀ ਨੇ ਪੁਸਤਕ ਦੇ ਪੰਨਾ 52, 53, 54, ਤੇ 55 ਉਤੇ ਨਾ ਕੇਵਲ ਆਪਣੇ ਵਲੋਂ ਹੀ ਬੇਥਵੀਆਂ ਦਲੀਲਾਂ ਘੜੀਆਂ ਹਨ; ਸਗੋਂ, ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਦੀਆਂ ਲਿਖਤਾਂ ਨੂੰ ਵੀ ਗਲਤ ਤੌਰ ਉਤੇ ਪੇਸ਼ ਕਰਨੋਂ ਸੰਕੋਚ ਨਹੀਂ ਕੀਤਾ। ਆਉ, ਉਨ੍ਹਾਂ ਦੀ ਸਹਾਫ਼ਤੀ ਈਮਾਨਦਾਰੀ ਦਾ ਜਨਾਜ਼ਾ ਨਿਕਲਦਾ ਵੇਖੀਏ:

**ਇਤਰਾਜ਼ੀ ਟੂਕ** :—ਪ੍ਰਿੰਸੀਪਲ ਸਾਹਿਬ ਨੇ ਆਪਣੀ ਕਿਤਾਬ : 'ਗੁਰਬਾਣੀ ਸੰਪਾਦਨ ਨਿਰਣੈ'



ਦੇ ਪੰਨਾ 39 ਤੇ ਇਸ ਤਰ੍ਹਾਂ ਲਿਖਿਆ ਹੈ : 'ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ।' (ਪੰਨਾ 967) ਵੇਖੋ, ਜੇ **ਇਥੇ** 'ਪੁਤ੍ਰੀ' ਪਦ ਉਪਰ ਅੱਧਕ ਅਤੇ ਅਖੀਰ ਵਿਚ ਬਿੰਦੀ ਨਾ ਲਾਈਏ ਤਾਂ ਇਸ ਦੇ ਇਕੋ ਇਕ ਅਰਥ ਹੋਣਗੇ : ਪੁਤ੍ਰੀ ਬੇਟੀ, ਧੀ; ਪ੍ਰੰਤੂ, ਅੱਧਕ ਤੇ ਬਿੰਦੀ ਲਾ ਕੇ 'ਪੁੱਤ੍ਰੀਂ' ਉਚਾਰਣ ਨਾਲ ਇਸ ਦੇ ਅਰਥ ਹੋਣਗੇ : ਪੁੱਤਰਾਂ ਨੇ; ਅਤੇ ਇਹੀ ਅਰਥ **ਇਥੇ** ਲਗਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੋਈ ਪੁੱਤ੍ਰੀ ਨਹੀਂ ਸੀ, ਜਿਸ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਮੂੰਹ ਮੋੜਿਆ ਹੋਵੇ। ਹਾਂ, ਦੋਹਾਂ ਪੁੱਤਰਾਂ ਨੇ ਅਜਿਹਾ ਕੀਤਾ, ਜਿਸ ਦਾ ਵਰਨਣ ਇਥੇ ਕੀਤਾ ਗਿਆ ਹੈ। ਸਾਰੀ ਤੁੱਕ ਦੇ ਅਰਥ ਹਨ : 'ਪੁੱਤ੍ਰਾਂ (ਸ੍ਰੀ ਚੰਦ ਤੇ ਲਖਮੀ ਚੰਦ ਜੀ) ਨੇ ਹੁਕਮ ਨ ਮੰਨਿਆ, ਕਿਉਂਕਿ ਉਨ੍ਹਾਂ ਨੇ ਥਾਪੇ ਹੋਏ ਪੀਰ—ਸ੍ਰੀ ਗੁਰੂ ਅੰਗਦ ਦੇਵ ਜੀ —ਤੋਂ ਕੰਨ (ਪਾਸਾ) ਮੋੜ ਲਿਆ।'

**ਪਰਖ** :—(ੳ) ਗਿਆਨੀ ਜੀ ਆਪਣੀ ਗਲਤ ਮਨੌਤ ਸਿੱਧ ਕਰਨ ਲਈ, ਮੇਰੇ ਵੱਲੋਂ ਦੋ ਵਾਰੀ ਲਿਖੇ ਪਦ 'ਏਥੇ' ਨੂੰ ਅੱਖੋਂ ਪ੍ਰੋਖੇ ਕਰ ਰਹੇ ਹਨ ਅਤੇ ਆਪਣੇ ਪੱਖ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ 'ਮਹਾਨਕੋਸ਼' ਦਾ ਆਸਰਾ ਲੈਂਦੇ ਹਨ। 'ਏਥੇ' ਤੋਂ ਸਪਸ਼ਟ ਸੰਕੇਤ ਹੈ—'ਇਸ ਤੁੱਕ ਵਿਚ।' ਵੈਸੇ ਤਾਂ 'ਪੁਤ੍ਰੀ' ਦੇ ਅਰਥ, ਵਰਤੋਂ ਮੁਤਾਬਿਕ ਧੀ, ਪੁਤਲੀ ਤੇ ਅੱਖ ਦੀ ਧੀਰੀ ਵੀ ਹੁੰਦੇ ਹਨ। 'ਨਾਭਾ ਜੀ' ਨੇ ਵੀ ਇਸ ਤੁੱਕ ਵਿਚ ਵਰਤੇ 'ਪੁਤ੍ਰੀ' ਪਦ ਦੇ ਉਹੀ ਅਰਥ ਕੀਤੇ ਹਨ, ਜੋ ਦਾਸ ਕਰ ਰਿਹਾ ਹੈ ਜਿਵੇਂ— ਪੁਤ੍ਰੀ=ਪੁਤ੍ਰੀਂ=ਪੁੱਤ੍ਰਾਂ ਨੇ—' 'ਪੁਤ੍ਰੀ ਕਉਲੁ ਨ ਪਾਲਿਓ—।' ਸੋ, ਸੁਹਿਰਦ ਪਾਠਕ ਜੀ ਵੇਖ ਲੈਣ ਕਿ ਭਾਈ ਸਾਹਿਬ ਕਾਨ੍ਹ ਸਿੰਘ ਜੀ, ਦਾਸ ਵਲੋਂ ਕੀਤੇ **ਅਰਥਾਂ** ਦੀ ਹਮਾਇਤ ਕਰਦੇ ਹਨ, ਜਾਂ ਗਿਆਨੀ ਜੀ ਵਲੋਂ ਰੋਲ ਮਾਰ ਕੇ ਕੀਤੇ ਅਰਥਾਂ ਦੀ ? ਪਾਠਕ **ਜੀ**, 'ਮਹਾਨ ਕੋਸ਼' ਦਾ ਪੰਨਾ 581 ਵਾਚ ਕੇ ਸੱਚ ਝੂਠ ਦਾ ਨਿਤਾਰਾ ਕਰ ਸਕਦੇ ਹਨ।

**ਨੋਟ** :—ਪ੍ਰੋ: ਸਾਹਿਬ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ ਜੀ, ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਅਤੇ ਹੋਰ ਵਿਦਵਾਨਾਂ ਨੇ ਵੀ ਇਸ ਤੁੱਕ ਵਿਚ ਆਏ 'ਪੁਤ੍ਰੀ' ਸ਼ਬਦ ਨੂੰ '**ਪੁੱਤ੍ਰੀਂ**' ਮੰਨ ਕੇ ਹੀ ਸ਼ੁੱਧ ਅਰਥ ਕੀਤੇ ਹਨ।

**ਭਾਈ ਕਾਨ੍ਹ ਸਿੰਘ ਜੀ ਵਲੋਂ 'ਗੁਰਮੱਤ ਮਾਰਤੰਡ'** (ਪ੍ਰਕਾਸ਼ਕ—ਸ਼੍ਰੋਮਣੀ ਕਮੇਟੀ) ਦੇ ਪੰਨਾ 392 ਤੇ 393 ਉੱਤੇ ਸ਼ੁੱਧ ਗੁਰਬਾਣੀ ਪੜ੍ਹਨ ਬਾਰੇ ਕੀਤੀ ਟਿੱਪਣੀ, ਵਾਚਣ ਵੀਚਾਰਣ ਯੋਗ ਹੈ:

'ਬਾਣੀ ਸ਼ੁੱਧ ਉਹੀ ਪੜ੍ਹ ਸਕਦਾ ਹੈ ਜਿਸ ਨੂੰ **ਅਰਥ-ਬੋਧ** ਹੋਵੇ। ਹਰੇਕ ਸਿਖ ਨੂੰ ਗੁਰਬਾਣੀ ਦੇ ਅਰਥਾਂ ਦਾ ਗਿਆਨ ਹੋਣਾ ਚਾਹੀਦਾ ਹੈ। ਅਸ਼ੁੱਧ ਪਾਠ ਦਾ ਇਹ ਕਾਰਣ ਵੀ ਹੈ ਕਿ ਪੁਰਾਣੇ ਗਿਆਨੀਆਂ ਦੀ ਟਕਸਾਲ ਜਾਂਦੀ ਰਹੀ ਹੈ, ਪਰ ਹੁਣ ਦੇ ਗ੍ਰੰਥੀ ਅਤੇ ਸਕੂਲ ਮਾਸਟਰ **ਗੁਰਬਾਣੀ ਦੇ ਵਿਆਕਰਣ ਤੋਂ ਅਗਿਆਤ**, ਖ਼ੁਦ ਗੁਰਬਾਣੀ ਦਾ ਸ਼ੁੱਧ ਪਾਠ ਨਹੀ ਕਰ ਸਕਦੇ, ਅਤੇ ਗ੍ਰੰਥ ਪਦ-ਛੇਦ ਕਰਕੇ ਛਾਪੇ ਨਹੀਂ ਜਾਂਦੇ, ਜਿਸ ਤੋਂ ਥੋੜ੍ਹੀ ਵਿਦਿਆ ਵਾਲਿਆਂ ਨੂੰ ਭਾਰੀ ਕਠਿਨਾਈ ਆਉਂਦੀ ਹੈ। ਜੇ ਪਦ-ਛੇਦ ਕਰ ਕੇ ਗ੍ਰੰਥਾਂ ਦਾ ਪ੍ਰਚਾਰ ਹੋਵੇ ਤਾਂ ਅਰਥ-ਗਿਆਨ-ਰਹਿਤ ਪ੍ਰਾਣੀ ਵੀ ਸ਼ੁੱਧ ਪਾਠ ਕਰ ਸਕਣ। ਸ਼ੁਕਰ ਹੈ ਕਿ ਸਿੱਖਾਂ ਨੇ ਹੁਣ ਇਸ ਪਾਸੇ ਵੀ ਧਿਆਨ ਦਿੱਤਾ ਹੈ।...**ਸਾਡੇ ਅੰਦਰ ਇਕ ਅਜਿਹੀ ਮੂਰਖ-ਮੰਡਲੀ** ਵੀ ਹੈ, ਜੋ ਲਿਖਾਰੀਆਂ ਦੀਆਂ ਭੁੱਲਾਂ

ਅ) ਸਾਕਤ ਸੰਗੁ ਨ ਕੀਜਈ, ਪਿਆਰੇ ! ਜੇ ਕਾ ਪਾਰ ਵਸਾਇ ॥ (ਉਹੀ)

2. ਡਾਕਟਰ ਤਾਰਨ ਸਿੰਘ ਜੀ :—

ੳ) ਕਹੈ ਨਾਨਕ ਮਨ ਪਿਆਰੇ, ਤੂ ਸਦਾ ਸਚੁ ਸਮਾਲੇ ॥

(ਸਹਿਜ ਅਨੰਦ, ਪੰਨਾ 106)

ਅ) ਆਵਹੁ ਸੰਤ ਪਿਆਰਿਹੋ, ਅਕਥ ਕੀ ਕਰਹ ਕਹਾਨੀ ॥ (ਉਹੀ, ਪੰਨਾ 96)

ੲ) ਜਤੁ ਪਾਹਾਰਾ, ਧੀਰਜੁ ਸੁਨਿਆਰੁ ॥ ਅਹਿਰਣਿ ਮਤਿ, ਵੇਦੁ ਹਥਿਆਰੁ ॥

(ਪੰਨਾ 124)

3. ਪ੍ਰੋ. ਪਿਆਰਾ ਸਿੰਘ ਪਦਮ—ਪੁਸਤਕ 'ਸ੍ਰੀ ਗੁਰੂ ਗ੍ਰੰਥ ਪ੍ਰਕਾਸ਼' ਵਿਚੋਂ :

ਅਵਗੁਣੀ ਭਰਪੂਰ ਹੈ, ਗੁਣ ਭੀ ਵਸਹਿ ਨਾਲ ॥

ਭਿਨੁ ਸਤਿਗੁਰ ਗੁਣ ਨ ਜਾਪਨੀ, ਜਿਚਰੁ ਸ਼ਬਦ ਨ ਕਰੇ ਬੀਚਾਰੁ ॥ (ਪੰਨਾ 45)

4. ਪ੍ਰਿੰਸੀਪਲ ਸਤਿਬੀਰ ਸਿੰਘ ਜੀ : ਪੁਸਤਕ 'ਬਲਿਓ ਚਰਾਗ' ਵਿਚੋਂ :—

ਸੋਈ ਚੰਦੁ, ਚੜਹਿ ਸੇ ਤਾਰੇ, ਸੋਈ ਦਿਨਿਅਰੁ ਤਪਤ ਰਹੈ ॥

ਸਾ ਧਰਤੀ, ਸੋ ਪਉਣ ਝੁਲਾਰੇ, ਜੁਗ ਜੀਅ ਖੇਲੈ ਥਾਵ ਕੈਸੇ ॥ (ਪੰਨਾ 80)

5. ਗਿਆਨੀ ਹਰਬੰਸ ਸਿੰਘ ਜੀ—ਪੁਸਤਕ 'ਨਿਰਬਾਣ ਕੀਰਤਨ' ਵਿਚੋਂ :—

ਮੇਰੇ ਮਨ ! ਕਰਤੇ ਨੂੰ ਸਾਲਾਹਿ ॥ ਸਭੇ ਛਡਿ ਸਿਆਣਪਾ, ਗੁਰ ਕੀ ਪੈਰੀ ਪਾਹਿ ॥

ਤਿਸ ਹੀ ਕਰਿ ਆਸ ਮਨ ! ਜਿਸ ਕਾ ਸਭਸੁ ਵੇਸਾਹੁ ॥ (ਪੰਨਾ 123)

6. ਡਾਕਟਰ ਜਗਜੀਤ ਸਿੰਘ ਜੀ, ਪ੍ਰਿੰ. ਗੁਰਮਤਿ ਕਾਲਜ, ਪਟਿਆਲਾ—
ਪੁਸਤਕ 'ਮੂਲ ਮੰਤ੍ਰ' ਵਿਚੋਂ :

ੳ) ਹੈ, ਹੈ, ਆਖਾਂ ਕੋਟਿ ਕੋਟਿ, ਕੋਟੀ ਹੂ ਕੋਟਿ ਕੋਟਿ ॥ (ਪੰਨਾ 1241)

ਅ) ਤੂ ਹੈ, ਹੈ, ਵਾਹੁ, ਤੇਰੀ ਰਜਾਇ ॥ (ਪੰਨਾ 1329)

7. ਡਾਕਟਰ ਹਰਨਾਮ ਸਿੰਘ 'ਸ਼ਾਨ'—'ਗੁਰੂ ਨਾਨਕ ਦਾ ਸ਼ਾਹਕਾਰ' ਜਪੁਜੀ ਵਿਚੋ :—

ਪਾਤਾਲ ਪਾਤਾਲ, ਲਖ, ਆਗਾਸਾ ਆਗਾਸਾ ॥

8. ਡਾਕਟਰ ਪ੍ਰੋ. ਸਾਹਿਬ ਸਿੰਘ ਜੀ—'ਗੁਰਬਾਣੀ ਵਿਆਕਰਣ' ਤੇ 'ਦਰਪਣ' ਵਿਚੋਂ :

ਕੇਤੀਆ ਕਰਮ, ਭੂਮੀ, ਮੇਰ ਕੇਤੇ ਧੂ ਉਪਦੇਸ਼ ॥ (ਪੰਨਾ 122)

ਕੇਤੀਆ ਸੁਰਤੀ, ਸੇਵਕ ਕੇਤੇ, ਨਾਨਕ, ਅੰਤੁ ਨ ਅੰਤੁ ॥ (ਪੰਨਾ 123)

9. ਸੰਤ ਕਰਤਾਰ ਸਿੰਘ ਜੀ ਖਾਲਸਾ (ਭਿੰਡਰਾਂਵਾਲੇ) ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ (ਦਮਦਮੀ ਟਕਸਾਲ)' ਵਿਚ ਬਾਣੀ ਨੂੰ ਨ ਕੇਵਲ ਪਦ-ਛੇਦ ਕਰ ਕਰ ਕੇ ਹੀ ਲਿਖਿਆ ਹੈ, ਸਗੋਂ, ਥਾਂ ਬਰ ਥਾਂ, ਅਰਧਬਿਸਰਾਮ (ਕਾਮਾ) ਤੇ ਸੈਮੀ ਕੋਲਨ (;) ਦੀ ਵੀ ਖੁਲ੍ਹ ਕੇ ਵਰਤੋਂ ਕੀਤੀ ਹੈ :—

ੳ) ਗੁਰਾ; ਇਕ ਦੇਹ ਬੁਝਾਈ ॥ (ਪੰਨਾ 232)



ਅ) ਮੰਨੈ; ਸੁਰਤਿ ਹੋਵੈ ਮਨਿ ਬੁਧਿ ॥ (ਪੰਨਾ 313)

ੲ) ਪਵਣੁ ਗੁਰੂ ਪਾਣੀ ਪਿਤਾ; ਮਾਤਾ ਧਰਤਿ ਮਹਤੁ ॥ (ਪੰਨਾ 760)

ਸ) ਕਰਮਿ ਮਿਲੈ; ਨਾਹੀ ਠਾਕਿ ਰਹਾਈਆ ॥ (ਪੰਨਾ 829)

ਹ) ਕਹੁ ਨਾਨਕ, ਹਮ ਨੀਚ ਕਰੰਮਾ ॥ (ਪੰਨਾ 923)

ਨੋਟ : 988 ਪੰਨੇ ਦੇ ਇਸ ਵੱਡ-ਆਕਾਰੀ ਸਟੀਕ ਵਿਚ ਸੰਤ ਕਰਤਾਰ ਸਿੰਘ ਜੀ 'ਖਾਲਸਾ' ਭਿੰਡਰਾਂਵਾਲੇ, ਗੁਰਬਾਣੀ ਨੂੰ ਪਦ-ਛੇਦ ਕਰਕੇ ਲਿਖਦੇ ਹਨ ਅਤੇ ਅਰਥਾਂ ਨੂੰ ਸਪਸ਼ਟ ਕਰਨ ਲਈ ਕਾਮਿਆਂ (ਅਰਧ-ਬਿਸਰਾਮਾਂ), ਪੂਰਨ ਬਿਸਰਾਮਾਂ ਅਤੇ ਸੈਮੀ ਕੋਲਨਾਂ (;) ਦੀ ਖੁਲ੍ਹ ਕੇ ਵਰਤੋਂ ਕਰਦੇ ਹਨ, ਜੋ ਗਿ. ਇੰਦਰ ਸਿੰਘ ਜੀ ਦੀ ਅਲਪ-ਦ੍ਰਿਸ਼ਟੀ (Myopic sight) ਵਿਚ 'ਘੋਰ ਮਨਮੱਤ' ਹੈ ।

10. **ਸੰਤ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ**, ਜੋ ਸੰਤ ਕਰਤਾਰ ਸਿੰਘ ਜੀ ਖਾਲਸਾ ਦੇ ਵਿਦਿਆ-ਦਾਤਾ ਹਨ, ਉਨ੍ਹਾਂ ਦੀ ਲਿਖਤ ਪੋਥੀ —'ਗੁਰਬਾਣੀ-ਪਾਠ-ਦਰਸ਼ਨ' ਵਿਚੋਂ ਸਿੰਘ ਸਭਾ ਪਤ੍ਰਕਾ (ਮਾਰਚ 1986) ਦੇ ਪੰਨਾ 27 ਤੋਂ 40 ਤਕ ਛਪੇ ਕੁਝ ਹਵਾਲੇ ਪੇਸ਼ ਹਨ :

ੳ) ਅਬਹਿ ਨ ਮਾਤਾ, ਸੁ ਕਬਹੁ ਨ ਮਾਤਾ ॥ (ਮਾੱਤਾ ਜ਼ੋਰ ਨਾਲ ਬੋਲੋ)

ਅ) ਪੁਤ੍ਰੀ ਕਉਲੁ ਨ ਪਾਲਿਓ, ਕਰਿ ਪੀਰਹੁ ਕੰਨ ਮੁਰਟੀਐ ॥ (ਪੁੱਤ੍ਰੀਂ ਤੇ ਮੁਰੱਟੀਐ ਬੋਲੋ)

ੲ) ਤੂ ਕਰਿ ਮਿਹਰਾਮਤਿ ਸਾਈ ॥ (ਸਾਂਈ ਬੋਲੋ)

ਸ) ਫਰੀਦਾ ਮਹਲ ਨਿਸਖਣ ਰਹਿ ਗਏ... (ਨਿਸੱਖਣ ਬੋਲੋ)

ਹ) ਅਲਹ ਸੇਤੀ ਰਤਿਆ, ਇਹ ਸਚਾਂਵਾ ਸਾਜ ॥ (ਅੱਲਹ ਬੋਲੋ)

ਰਿਹਾ ਸਵਾਲ ਬਾਣੀ ਨੂੰ ਪਦ-ਛੇਦ ਕਰਕੇ ਛਾਪਣ ਦਾ, ਸਾਰਾ ਸਿੱਖ-ਜਗਤ ਹੀ ਇਸ ਨੂੰ ਗੁਰਬਾਣੀ-ਸੈਂਚੀਆਂ, ਪੋਥੀਆਂ, ਗੁਟਕਿਆਂ, ਲੇਖਾਂ ਆਦਿ ਵਿਚ ਪਦ-ਛੇਦ ਕਰਕੇ ਲਿਖਦਾ ਅਤੇ ਪਦ-ਛੇਦ ਕਰ ਕੇ ਹੀ ਉਚਾਰਦਾ ਹੈ । ਏਥੋਂ ਤਕ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਾਠ ਕਰਨ ਸਮੇਂ ਵੀ, ਬਾਣੀ ਨੂੰ, ਪਦ-ਛੇਦ ਕਰ ਕੇ ਹੀ ਉਚਾਰਿਆ ਜਾਂਦਾ ਹੈ । ਏਸੇ ਲਈ, ਸ੍ਰੋ. ਗੁ. ਪ੍ਰ. ਕਮੇਟੀ ਨੇ ਪਾਠ ਤੇ ਅਰਥ-ਵਿਚਾਰ ਦੀ ਸਹੂਲਤ ਤੇ ਸ਼ੁੱਧਤਾ ਲਈ ਹੇਠ ਲਿਖੇ ਵਿਅਕਤੀਆਂ ਤੋਂ, ਵੱਡੀ ਘੋਖ ਉਪ੍ਰੰਤ ਪਾਵਨ ਬੀੜ ਦਾ ਪਦ-ਛੇਦ-ਰੂਪ ਤਿਆਰ ਕਰਵਾਇਆ ਸੀ, ਜਿਸ ਦੇ ਪਰੂਫ ਪੜ੍ਹਨ ਦੀ ਸੇਵਾ, ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ, ਸਾਬਿਕ ਹੈਡ ਗਰੰਥੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਅਤੇ ਗਿ. ਜੋਗਿੰਦਰ ਸਿੰਘ ਜੀ 'ਵੇਦਾਂਤੀ' ਨੇ ਕੀਤੀ ਸੀ :—

1. ਸਿੰਘ ਸਾਹਿਬ ਗਿ. ਸਾਧੂ ਸਿੰਘ ਜੀ 'ਭੌਰਾ', ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ ।
2. ਸਿੰਘ ਸਾਹਿਬ ਗਿ. ਚੇਤ ਸਿੰਘ ਜੀ, ਹੈਡ ਗਰੰਥੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ।
3. ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਜੀ, ਜਥੇਦਾਰ, ਸ੍ਰੀ ਅਕਾਲ ਤਖਤ ।
4. ਸਿੰਘ ਸਾਹਿਬ ਗਿ. ਗੁਰਦਿਆਲ ਸਿੰਘ ਜੀ ਅਜਨੋਹਾ, ਜਥੇਦਾਰ ਤਖਤ ਸ੍ਰੀ ਕੇਸਗੜ੍ਹ ।
5. ਸਮੂਹ ਗ੍ਰੰਥੀ ਸਿੰਘ ਸਾਹਿਬਾਨ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ।

ਨਾਭਾ, ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ ਜੀ, ਪ੍ਰਿੰਸੀਪਲ ਬਾਵਾ ਹਰਿਕ੍ਰਿਸ਼ਨ ਸਿੰਘ ਜੀ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਸੰਤ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਆਦਿ ਵਿਦਵਾਨਾਂ ਨੇ ਵੀ, ਐਸੇ ਹੀ ਅਰਥ ਕੀਤੇ ਹਨ। ਕਦੀ ਕਿਸੇ ਨੇ 'ਮਸ਼ੱਕਤ' ਪਦ ਨੂੰ 'ਆਪਣੀ ਭਾਸ਼ਾ' (ਪੰਜਾਬੀ) ਦਾ ਲਫਜ਼ ਨਹੀਂ ਮੰਨਿਆ। ਇਥੋਂ ਤੱਕ ਕਿ ਉਨ੍ਹਾਂ ਦੇ ਸਾਥੀ ਡਾ. ਹਰਕੀਰਤ ਸਿੰਘ ਜੀ ਵੀ ਗਿਆਨੀ ਜੀ ਦੀ ਇਹ ਧਬਲੀ ਮਾਰਨ ਵਿਚ ਉਨ੍ਹਾਂ ਦਾ ਸਾਥ ਨਹੀਂ ਦਿੰਦੇ। ਆਪਣੇ ਦਾਅਵੇ ਦੀ ਪੁਸ਼ਟੀ ਵਿਚ ਅਸੀਂ ਕੁਝ ਵਿਦਵਾਨਾਂ ਤੇ ਪ੍ਰਮਾਣਿਤ ਅਤੇ ਪ੍ਰਸਿੱਧ ਕੋਸ਼ਾਂ ਵਿਚੋਂ ਇਸ ਅਰਬੀ ਸ਼ਬਦ ਦੇ ਸਹੀ ਅਰਥ ਅੰਕਿਤ ਕਰਦੇ ਹਾਂ :

1. ਲੁਗਾਤਿ ਫੀਰੋਜ਼ੀ (ਫਾਰਸੀ)— ਮਿਹਨਤ, ਰੰਜ, ਤਕਲੀਫ਼, ਸਖ਼ਤੀ। (ਅਰਬੀ ਪਦ ਮੰਨਿਆ ਹੈ।)
2. **ਅੱਲਾਮਾ ਇਕਬਾਲ**—ਨਾਮੀ ਕੋਈ ਬਗੈਰ ਮਸ਼ੱਕਤ ਨਹੀਂ ਹੂਆ।
   ਸੌ ਬਾਰ ਜਬ ਅਕੀਕ ਕਟਾ, ਤੋ ਨਗੀਂ ਹੂਆ।
   ਅਕੀਕ-ਹੀਰਾ, ਮਸ਼ੱਕਤ (ਅਰਬੀ)—ਮਿਹਨਤ, ਕਰੜੀ ਘਾਲ ਕਮਾਈ।
3. ਭਾਈ ਸਾਹਿਬ ਕਾਨ੍ਹ ਸਿੰਘ ਜੀ—'ਮਹਾਨ ਕੋਸ਼' (ਸੰਨ 1960) ਵਿਚ ਪੰ. 696 :— **ਮਸਕਤ (ਜਾਂ) ਮਸਕਤਿ**—(ਅਰਬੀ) ਮਸ਼ੱਕਤ—ਤਕਲੀਫ਼, ਮਿਹਨਤ, ਘਾਲਣਾ। ਪ੍ਰਮਾਣ—'ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥' (ਜਪੁ)
4. ਸ਼ਬਦਾਰਥ (ਸ਼੍ਰੋਮਣੀ ਕਮੇਟੀ) ਪੰ. 8, ਅੰਕ 18—ਮੇਹਨਤ।
5. 'ਗੁਰੂ ਨਾਨਕ ਦਾ ਸ਼ਾਹਕਾਰ—ਜਪੁਜੀ' (ਡਾ. ਹਰਨਾਮ ਸਿੰਘ 'ਸ਼ਾਨ')—ਮਸ਼ੱਕਤ, ਮੇਹਨਤ।
6. ਨਿਤਨੇਮ ਸਟੀਕ (ਸ਼੍ਰੋ. ਕਮੇਟੀ) ਮਿਹਨਤ—'ਮਿਹਨਤ ਸਫਲੀ ਕਰ ਗਏ ਹਨ।'
7. ਜਪੁਜੀ ਸੰਦੇਸ਼ (ਪ੍ਰੋ. ਸੋਹਣ ਸਿੰਘ)—'ਗਏ ਮਸਕਤਿ ਘਾਲਿ' : 'ਮਿਹਨਤ ਸਫਲ ਹੋ **ਜਾਂਦੀ ਹੈ।**
8. ਜਪੁ ਪ੍ਰਵਚਨ (ਪ੍ਰੋ. ਭਗਤ ਸਿੰਘ ਹੀਰਾ) 'ਆਪਣੀ ਜੀਵਨ-ਘਾਲ ਸਫਲ ਕਰ ਗਏ ਹਨ।
9. ਜਪੁ ਸਾਹਿਬ (ਸਟੀਕ) ਪ੍ਰੋ. ਨਰੈਣ ਸਿੰਘ : ਮਸਕਤਿ=ਮਿਹਨਤ ਕਮਾਈ। ਤੁਕ-ਅਰਥ ਹਨ :—'ਜਿਨ੍ਹਾਂ ਨੇ ਨਾਮ ਸਿਮਰਿਆ ਹੈ, ਉਹ ਆਪਣੀ ਮਿਹਨਤ ਸਫਲ ਕਰ ਗਏ ਹਨ।
10. **'ਏਕ ਓਅੰਕਾਰ ਸਤਿਨਾਮੁ'** (ਸ੍ਰੀ ਅਚਾਰੀਆ ਰਜਨੀਸ਼) ਅਰਥ : ਗੁਰੂ ਨਾਨਕ ਜੀ ਕਹਿਤ ਹੈ : ਜਿਨ੍ਹੋਂ ਨੇ ਉਸ (ਪ੍ਰਭੂ) ਕਾ ਨਾਮ ਕਾ ਧਿਆਨ ਕੀਆ, ਔਰ ਸਚਾਈ ਸੇ ਸ਼੍ਰਮ (ਮਿਹਨਤ) ਕੀਆ, ਉਨ ਕੇ ਮੁਖ ਉਜਲੇ ਹੋਤੇ ਹੈਂ। (ਪੰ. 562)
11. ਸ੍ਰੀ ਗੁਰੂ ਗ੍ਰੰਥ ਸਾਹਿਬ—ਦਰਸ਼ਨ-ਨਿਰਣੈ (ਸਟੀਕ) ਪੋਥੀ ਪਹਿਲੀ, ਪੰ. 182 (ਗਿ. ਹਰਬੰਸ ਸਿੰਘ ਜੀ) ਮਸਕਤਿ—ਮਿਹਨਤ, ਘਾਲ। ਤੁਕ ਅਰਥ ਹਨ : ਜਿਨ੍ਹਾਂ ਪੁਰਸ਼ਾਂ ਨੇ ਨਾਮ ਨੂੰ ਧਿਆਇਆ ਹੈ, (ਉਹ ਸਮਝੋ ਭਾਰੀ) ਘਾਲਣਾ ਘਾਲ ਗਏ ਹਨ।



12. Jap ji (Prof. Dewan Singh) Page : 119—"Those who remembered His Name, got their labours fructified".
13. ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ (ਟਕਸਾਲ ਸ੍ਰੀ ਦਮਦਮੀ ਸਾਹਿਬ) ਪੰ. 765 ਟੀਕਾਕਾਰ—ਸੰਤ ਕਰਤਾਰ ਸਿੰਘ ਜੀ ਖਾਲਸਾ, ਭਿੰਡਰਾਂਵਾਲੇ। ਅਰਥ—ਇਨ੍ਹਾਂ ਸਾਰਿਆਂ ਵਿਚੋਂ ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਦੇ ਅੰਮ੍ਰਿਤਨਾਮ ਨੂੰ (ਧਿਆਇਆ) ਦਿਲ ਦੀ ਭਾਵਨਾ ਨਾਲ ਯਾਦ ਕੀਤਾ ਹੈ : ਸਿਮਰਿਆ ਹੈ, ਉਹ ਗੁਰਮੁਖ ਆਪੋ ਆਪਣੀਆਂ (ਮਸਕਤਿ) ਮਿਹਨਤਾਂ ਨਾਲ ਕਮਾਈ ਕਰ ਕੇ, ਸੰਸਾਰ ਤੋਂ ਮੁਕਤ ਹੋ ਕੇ ਚਲੇ ਗਏ ਹਨ। ਇਹ **'ਮਸਕਤਿ', ਫਾਰਸੀ ਦਾ ਲਫਜ਼ ਮੁਸ਼ੱਕਤ ਹੈ।**

ਉਪ੍ਰੋਕਤ ਦਿੱਤੇ ਹਵਾਲਿਆਂ ਉਪ੍ਰੰਤ ਕਿਸੇ ਪ੍ਰਕਾਰ ਦਾ ਕੋਈ ਸ਼ੰਸਾ ਨਹੀਂ ਰਹਿ ਜਾਂਦਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਤਿੰਨ ਵੇਰ ਵੱਖ ਵੱਖ ਰੂਪਾਂ—**ਮਸਕਤਿ, ਮਸਕਤਿ ਤੇ ਮਸਕਤੇ** (ਮਸ਼ੱਕਤਿ, ਮਸ਼ੱਕਤੇ) ਵਿਚ ਆਇਆ ਪਦ 'ਮਸਕਤਿ', ਫ਼ਾਰਸੀ ਅਰਬੀ ਦਾ ਸ਼ਬਦ ਹੈ, ਨ ਕਿ 'ਆਪਣੀ ਭਾਸ਼ਾ' (ਪੰਜਾਬੀ) ਦਾ। ਦੂਜੇ, ਗਿਆਨੀ ਜੀ ਨੇ ਆਪਣੇ ਦਾਅਵੇ ਕਿ ਇਹ ਆਪਣੀ ਭਾਸ਼ਾ ਦਾ ਸ਼ਬਦ ਹੈ, ਦੀ ਪੁਸ਼ਟੀ ਵਿਚ, ਕਿਸੇ ਕੋਸ਼ ਜਾਂ ਵਿਦਵਾਨ ਦੀ ਲਿਖਤ ਦਾ ਹਵਾਲਾ ਨਹੀਂ ਦਿੱਤਾ।

**ਹੋਰ ਇਤਰਾਜ਼** :—ਗਿਆਨੀ ਜੀ ਨੇ ਪੰਨਾ 39 ਉਤੇ ਇਹ ਇਤਰਾਜ਼ ਵੀ ਕੀਤਾ ਹੈ ਕਿ ਮੈਂ, ਤੁਕ—**ਮਸਕਤਿ ਲਹੁ ਮਜੂਰੀਆ,** ਮੰਗਿ ਮੰਗਿ ਖਸਮ ਦਰਾਹੁ ॥ ਵਿਚ **'ਮਸਕਤਿ'**, ਇਸਤ੍ਰੀ ਲਿੰਗ ਨੂੰ 'ਕਰਣ ਕਾਰਕ' ਕਰ ਕੇ ਲਿਖਿਆ ਹੈ, ਜਦ ਕਿ 'ਤ' ਨੂੰ ਲੱਗੀ ਸਿਹਾਰੀ ਇਸ ਦੇ ਮੂਲ ਰੂਪ ਦਾ ਹਿੱਸਾ ਹੈ ;

ਜਿਵੇਂ :—ਉਮਤਿ, ਅਕਲਿ, ਸਿਫਤਿ ਆਦਿ ਫਾਰਸੀ ਪਦਾਂ ਵਿਚ।

**ਸ਼ੰਕਾ ਸਮਾਧਾਨ :** ਬਾਣੀ ਵਿਚ 'ਮਸਕਤਿ' ਦੀ ਵਰਤੋਂ ਦੋ ਵੇਰ ਹੋਈ ਹੈ ਅਤੇ 'ਮਸਕਤੇ' ਦੀ ਇਕ ਵੇਰ; ਜਿਵੇਂ :

1. ਗਏ ਮਸਕਤਿ ਘਾਲਿ ॥
2. **ਮਸਕਤਿ** ਲਹੁ ਮਜੂਰੀਆ, ਮੰਗਿ ਮੰਗਿ ਖਸਮ ਦਰਾਹੁ ॥ (ਮ. 1)
3. ਸਾਧੂ ਸੰਗ **ਮਸਕਤੇ**, ਤੂਠੇ ਪਾਵਾ ਦੇਵ ॥ (ਸ੍ਰੀ ਮ. 5)

ਇਸ ਸੰਬੰਧ ਵਿਚ ਨੋਟ ਕਰਨ ਵਾਲਾ ਨੁਕਤਾ ਇਹ ਹੈ ਕਿ ਫਾਰਸੀ, ਅਰਬੀ ਜਾਂ ਸੰਸਕ੍ਰਿਤ ਦੇ ਉਹ ਸ਼ਬਦ, ਜਿਨ੍ਹਾਂ ਦੇ ਅੰਤ ਵਿਚ ਮੂਲਕ ਸਿਹਾਰੀ ਆਉਂਦੀ ਹੈ, ਓਥੇ ਇਹ ਮੂਲਕ ਚਿੰਨ੍ਹ ਹੁੰਦਿਆਂ ਤੇ ਰਹਿੰਦਿਆਂ ਹੋਇਆਂ, ਨਾਲ ਹੀ, ਲੋੜ ਅਨੁਸਾਰ ਕਾਰਕੀ ਚਿੰਨ੍ਹ ਵਜੋਂ ਵੀ ਵਰਤੀ ਜਾਂਦੀ ਹੈ; ਜਿਵੇਂ—**ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ** ॥ (ਮ. 1, ਪੰ. 18) ਸ਼ਬਦਾਰਥ ਵਿਚ ਇਸ ਤੁਕ ਦੇ ਇਉਂ ਅਰਥ ਕੀਤੇ ਗਏ ਹਨ : 'ਜਿਵੇਂ ਧਾਤ ਵਿਚ ਧਾਤ ਮਿਲਦੀ ਹੈ, ਭੇਦ ਨਹੀਂ ਰਹਿੰਦਾ; ਤਿਵੇਂ ਪ੍ਰਭੂ ਦੀ ਸਿਫਤ ਕਰਨ ਵਾਲਾ ਉਸ ਦੀਆਂ ਸਿਫਤਾਂ ਵਿਚ, ਭਾਵ, ਉਸ ਵਿਚ ਸਮਾ ਜਾਂਦਾ ਹੈ।' ਏਥੇ 'ਸਿਫਤਿ' ਦੀ ਅੰਤਲੀ ਮੂਲਕ ਸਿਹਾਰੀ ਨੂੰ

ਬਦਲ ਕੇ, ਮੂਲੋਂ ਹੀ ਅਸ਼ੁੱਧ ਤੇ ਮਨਘੜਤ ਅਰਥ ਕਰਦੇ ਹੋਏ ਲਿਖਦੇ ਹਨ :

'**ਸੇਵਕ ਗੁਰੂ ਸੇਵਾ ਦੀ ਦਾਤ ਗੁਰੂ ਕੋਲੋਂ ਮੰਗਦਾ ਹੈ।** ਗੁਰੂ ਨੇ ਮੇਹਰ ਕਰ ਕੇ, ਉਸ ਨੂੰ ਆਪਣੀ ਇਕੋ ਇਕ ਸੇਵਾ (ਨਾਮ ਸਿਮਰਨ) ਤੇ ਲਗਾ ਦਿੱਤਾ ਹੈ। ਇਸ ਤਰ੍ਹਾਂ ਸਿਮਰਨ ਕਰਦਿਆਂ ਸੇਵਕ ਕਰਮ ਖੰਡ ਵਾਲੀ ਅਵਸਥਾ ਤੇ ਪਹੁੰਚ ਗਿਆ, ਜਿਥੇ ਸ਼ਬਦ ਗੁਰੂ ਦਾ ਮਿਲਾਪ ਹੈ। ਇਸ ਤਰ੍ਹਾਂ ਸਾਧੂ (ਸ਼ਬਦ ਗੁਰੂ) ਦੀ ਸੰਗਤ ਵਿਚ 24 ਘੰਟੇ ਨਾਮ ਸਿਮਰਨ ਦੁਆਰਾ ਨਾਮੁ ਧਿਆਨ ਵਿਚ ਵਸ ਗਿਆ। ਫਲਸਰੂਪ ਉਹ ਸਮਾਂ ਆ ਗਿਆ ਜਦੋਂ ਸ਼ਬਦ ਗੁਰੂ ਤ੍ਰੁਠ ਕੇ 'ਮਸਕਤਿ' ਦਿੰਦਾ ਹੈ। ਸਾਧੂ (ਸ਼ਬਦੁ) ਗੁਰੂ ਨੇ ਸੇਵਕ ਨੂੰ ਦੇਵ (ਅਕਾਲ ਪੁਰਖ) ਦਾ ਮਿਲਾਪ ਬਖਸ਼ਿਆ ਹੈ।'

**ਪਰਖ ਪੜਚੋਲ** :—ਗਿਆਨੀ ਜੀ ਹੋਰਾਂ ਵਲੋਂ ਉਪ੍ਰੋਕਤ ਸਲੋਕ ਦੇ 'ਬਾਣੀ' ਬਦਲ ਕੇ ਕੀਤੇ, ਅਸ਼ੁੱਧ ਤੇ ਅਸਬੰਧਤ ਅਰਥਾਂ ਨੂੰ ਪੜ੍ਹ ਕੇ ਸਿਆਣਿਆਂ ਦਾ 'ਗਿਆਨ ਦੇ ਗਲ ਰੱਸਾ' ਵਾਲਾ ਕਥਨ ਅੱਜ ਸਮਝ ਆਇਆ ਹੈ। ਵਾਹ ਪ੍ਰਭੂ ! ਤੇਰੀ ਦੁਨੀਆਂ ਵਿਚ ਖੋਟਾ ਖਰਾ ਸਭ ਚਲਦਾ ਹੈ।

**ਪਹਿਲੀ ਗੱਲ** :—ਭਲਾ ਦੱਸੋ, ਜਦ ਗਿਆਨੀ ਜੀ ਨੇ **ਗੁਰਬਾਣੀ-ਪਾਠ ਹੀ ਬਦਲ ਲਿਆ ਹੈ**, ਤਾਂ ਸ਼ੁੱਧ ਤੇ ਸਹੀ ਅਰਥ ਕਿਵੇਂ ਤੇ ਕਿਥੋਂ ਬਣਨਗੇ ? ਉਹ ਇਤਨੇ ਦਲੇਰ ਅਤੇ ਬਾਣੀ-ਬਦਲਣ ਦੇ ਪਾਪ ਤੋਂ ਬੇਪ੍ਰਵਾਹ ਹਨ ਕਿ ਉਨ੍ਹਾਂ ਨੇ ਦੂਜਿਆਂ ਨੂੰ ਗਲਤ ਸਿੱਧ ਕਰਨ ਲਈ ਬਾਣੀ ਦੀ ਚੋਰੀ ਦਾ ਪਾਪ ਕਰਨੋਂ ਵੀ ਸੰਕੋਚ ਨਹੀਂ ਕੀਤਾ। ਸ੍ਰੀ ਕਰਤਾਰਪੁਰੀ ਆਦਿ ਬੀੜ ਅਤੇ ਹੋਰ ਸਮੂਹ ਬੀੜਾਂ ਆਦਿ ਵਿਚ ਹਰ ਥਾਂ ਪਾਠ ਹੈ : **'ਲਾਈਆਂ'**; ਪਰ ਸਾਡੇ ਵਿਪੱਖੀ ਸੱਜਣ ਜੀ ਬਿੰਦੀਆਂ ਦੀ ਵਿਰੋਧਤਾ ਦੇ ਜੋਸ਼ ਵਿਚ ਇੰਨੇ ਹੋਸ਼-ਹੀਨ ਹੋ ਗਏ ਹਨ ਕਿ ਉਨ੍ਹਾਂ ਨੂੰ ਪਾਠ, **'ਲਾਈਆਂ'** ਦੀ ਥਾਂ **'ਲਾਈਆ'** ਹੀ ਦਿਸਦਾ ਹੈ। ਜ਼ਰਾ ਸੋਚੋ, ਜਦ ਰਕਮ ਹੀ ਲਗਤ ਹੋਵੇ, ਤਾਂ ਜ਼ਰਬ ਦਿੱਤਿਆਂ ਉੱਤਰ ਕਿਵੇਂ ਦਰੁਸਤ ਆਉ ? ਪਾਠਕਾਂ ਦੀ ਤਸੱਲੀ ਲਈ, ਅਸੀਂ ਹੇਠਾਂ ਕੁਝ ਕੁ ਬੀੜਾਂ ਦਾ ਜ਼ਿਕਰ ਕਰਦੇ ਹਾਂ, ਜਿਨ੍ਹਾਂ ਵਿਚ ਪਾਠ ਸਪਸ਼ਟ ਤੌਰ ਉੱਤੇ **'ਲਾਈਆਂ'** ਹੈ, **'ਲਾਈਆ' ਨਹੀਂ**।

1. ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ—(ਛਾਪਕ ਸ਼੍ਰੋ. ਗੁ. ਪ੍ਰ. ਕਮੇਟੀ) ਪੰਨਾ 43-44
2. ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ (ਛੋਟਾ ਸਾਈਜ਼) ਛਾਪਕ ਬੂਟਾ ਸਿੰਘ ਪ੍ਰਤਾਪ ਸਿੰਘ, ਪੰ. 43
3. ਸ਼ਬਦਾਰਥ—ਸ੍ਰੀ ਗੁਰੂ ਗ੍ਰੰਥ ਸਾਹਿਬ (ਸ਼੍ਰੋ. ਕਮੇਟੀ) ਪੰ. 43
4. ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ (ਛਾਪਕ : ਭਾਈ ਚਤਰ ਸਿੰਘ) ਪੰ. 43-44
5. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਸਟੀਕ ਟੀਕਾਕਾਰ ਪ੍ਰੋ. ਸਾਹਿਬ ਸਿੰਘ, ਪੰ. 428)
6. ਪਾਵਨ ਆਦਿ ਬੀੜ (ਪਦ-ਛੇਦ) ਪ੍ਰਕਾਸ਼ਕ : ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ।

**ਨੋਟ** :—ਇਹ ਪਾਵਨ ਬੀੜ, ਸ. ਅਵਤਾਰ ਸਿੰਘ ਜੀ ਦੀ ਕੋਠੀ ਨੰ. 1245, ਸੈਕਟਰ 18-ਸੀ, ਚੰਡੀਗੜ੍ਹ ਪਾਸ ਸੁਰੱਖਤ ਹੈ। ਇਸ ਦੇ ਆਦਿ ਵਿਚ ਪੰਜਵੇਂ ਪਾਤਸ਼ਾਹ ਦਾ ਨੋਟ ਕਰਨ ਯੋਗ ਨਿਸ਼ਾਨ (ਮੂਲ-ਮੰਤ੍ਰ) ਇਉਂ ਚਸਪਾਂ ਹੈ :



੧ਓ ਸਤਿ ਨ.ਮ ਕਰਤ. ਪੁਰਖੁ ਨਿਰਭਉ ਨਿਰ
ਵੈਰੁ ਅਕ.ਲ ਮੂਰਤਿ ਅਜੂਨੀ ਸੈ
ਭੰਗੁਰਪ੍ਰਸ.ਦਿ

ਨੋਟ :—ਸਤਿਗੁਰਾਂ ਦੇ ਇਸ ਪਾਵਨ ਨਿਸ਼ਾਨ ਵਿਚ ਨੋਟ ਕਰਨ ਯੋਗ ਗੱਲਾਂ ਹਨ :—

ੳ) ਕੰਨਿਆਂ ਦੀ ਥਾਂ ਬਿੰਦਿਆਂ ਦੀ ਵਰਤੋਂ।

ਅ) ਪਹਿਲਾ ਹਿੱਸਾ ਪਦ-ਛੇਦ ਹੈ; ਪਰ ਪਿਛਲਾ ਲੜੀਵਾਰ ਜੁੜਵੀਂ ਲਿਖਤ ਵਿਚ।

7. 'ਆਦਿ ਗ੍ਰੰਥ ਅਨੁਕ੍ਰਮਣਿਕਾ', (ਭਾਗ ਦੂਜਾ), ਪੰ. 2236 (ਪੰਜਾਬੀ ਯੂਨੀਵਰਸਿਟੀ, ਪਟਿਆਲਾ)

ਹੁਣ ਵਾਚੋ : ਗਿਆਨੀ ਇੰਦਰ ਸਿੰਘ ਜੀ ਵਲੋਂ, ਬਿਨਾਂ ਸਿਰਪੈਰ ਦੇ ਕੀਤੇ ਗਲਤ ਅਰਥਾਂ ਦੇ ਮੁਕਾਬਲੇ ਵਿਚ ਪ੍ਰਸਿੱਧ ਵਿਦਵਾਨਾਂ ਵਲੋਂ ਕੀਤੇ ਸ਼ੁੱਧ ਅਰਥ :—

ੳ) ਪ੍ਰੋ. ਸਾਹਿਬ ਸਿੰਘ ਜੀ—'ਹੇ ਪ੍ਰਕਾਸ਼ ਸਰੂਪ ਪ੍ਰਭੂ ! ਮੈਂ ਸੇਵਕ (ਤੇਰੇ ਪਾਸੋਂ) ਉਨ੍ਹਾਂ (ਜੀਵ-ਇਸਤ੍ਰੀਆਂ) ਦੀ ਸੇਵਾ ਦਾ ਦਾਨ ਮੰਗਦਾ ਹਾਂ, ਜਿਨ੍ਹਾਂ ਨੂੰ ਤੂੰ ਆਪਣੀ ਸੇਵਾ ਵਿਚ ਲਾਇਆ ਹੈ। ਜੇ ਤੂੰ ਮੇਹਰ ਕਰੇਂ ਤਾਂ ਮੈਨੂੰ ਸਾਧ ਸੰਗਤ ਦੀ ਪ੍ਰਾਪਤੀ ਹੋਵੇ ਤੇ ਸੇਵਾ ਦੀ ਦਾਤ ਮਿਲੇ।'

ਅ) ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਟੀਕਾਕਾਰ—ਪ੍ਰਿੰ. ਤੇਜਾ ਸਿੰਘ, ਪ੍ਰਿੰ. ਬਾਵਾ ਹਰਿ ਕ੍ਰਿਸ਼ਨ ਸਿੰਘ, ਪ੍ਰੋ. ਨਰੈਣ ਸਿੰਘ, ਪ੍ਰਿੰ. ਨਿਰੰਜਨ ਸਿੰਘ, ਹੈਡਮਾਸਟਰ ਮਹਿਤਾਬ ਸਿੰਘ (ਛਾਪਕ—ਸ਼੍ਰੋ. ਕਮੇਟੀ)।

ਅਰਥ :—'ਸੇਵਕ ਉਨ੍ਹਾਂ ਦੀ ਸੇਵਾ ਮੰਗਦਾ ਹੈ, ਜੋ, ਹੇ ਦੇਵ ! (ਪ੍ਰਕਾਸ਼ਮਾਨ ਪ੍ਰਭੂ) ਤੂੰ ਆਪਣੀ ਸੇਵਾ ਵਿਚ **ਲਾਈਆਂ** ਹਨ।' (ਲਾਈਆਂ=ਬਹੁਵਚਨੀ ਕ੍ਰਿਆ, ਹੈ)

ੲ) ਆਦਿ ਸ੍ਰੀ ਗ੍ਰੰਥ ਸਾਹਿਬ-ਦਰਸ਼ਨ ਨਿਰਨੈ (ਸਟੀਕ) ਪੋਥੀ ਪਹਿਲੀ ਪੰਨਾ 438 : ਅਰਥ—ਅਜਿਹਾ ਸੇਵਕ ਪ੍ਰਭੂ ਪਾਸੋਂ ਸੇਵਾ ਮੰਗਦਾ ਹੈ, ਉਨ੍ਹਾਂ ਜਗਿਆਸਾ-ਰੂਪ **ਇਸਤ੍ਰੀਆਂ** ਦੀ ਜੋ ਪ੍ਰਭੂ ਨੇ ਆਪਣੀ ਸੇਵਾ ਵਿਚ **ਲਾਈਆਂ** ਹੋਈਆਂ ਹਨ। ਉਹ ਇਹ ਬੇਨਤੀ ਕਰਦਾ ਹੈ ਕਿ, ਹੇ ਦੇਵ ! (ਪ੍ਰਕਾਸ਼ ਰੂਪ ਸਤਿਗੁਰੂ) ਸਾਧੂ ਦਾ ਸੰਗ (ਅਤੇ ਸਾਧ ਸੰਗਤ ਦੀ) ਸੇਵਾ ਬਖਸ਼ੋ, ਪਰ ਇਹ ਦਾਤ (ਆਪ ਜੀ ਦੇ) ਪ੍ਰਸੰਨ ਹੋਣ ਉਤੇ ਹੀ ਪਾ ਸਕਦਾ ਹਾਂ। ('ਮਸਕਤੇ ਦਾ' ਉਚਾਰਣ 'ਮਸ਼ੱਕਤੇ', ਅੱਧਕ-ਸਹਿਤ ਕਰਨਾ, ਜਿਵੇਂ, ਜਪੁਜੀ ਸਾਹਿਬ ਵਿਚ 'ਮਸਕਤਿ' ਹੈ।')

**ਹੋਰ ਵਿਚਾਰ** :—ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ 44 ਉਤੇ ਕੇਵਲ ਇਕ ਵਾਰ **'ਲਾਈਆਂ'** ਪਾਠ ਆਇਆ ਹੈ। ਇਹ ਇਥੇ ਇਸਤ੍ਰੀ ਲਿੰਗ, ਬਹੁਵਚਨੀ ਕ੍ਰਿਆ ਹੈ। ਹਾਂ, **'ਲਾਇਆ'** (ਪੁਲਿੰਗ, ਇਕ ਵਚਨੀ) ਕਿਰਿਆ ਕੋਈ ਸੌ ਕੁ ਵਾਰ ਆਈ ਹੈ। ਪਰੰਤੂ, 'ਲਾਈਆ' ਇਕ ਮੁਹਮਲ, ਅਰਥ-ਰਹਿਤ ਲਫਜ਼ ਹੋਣ ਕਰ ਕੇ, ਇਕ ਵੇਰ ਵੀ ਵਰਤਿਆ ਨਹੀਂ ਮਿਲਦਾ। ਗਿਆਨੀ ਜੀ ਤੋਂ, ਨਾ ਕੇਵਲ ਸਹਿਵਨ ਬਾਣੀ ਬਦਲਣ ਦੀ ਭੁਲ ਹੋਈ ਹੈ; ਸਗੋਂ, ਇਸ ਦੇ ਪੁੱਠੇ

ਹ) ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀ ਗੰਢੁ ਪਵੈ ਸੰਸਾਰਿ ॥ (ਪੰ. 143)

ਪੁਤੀ ਗੰਢੁ=ਪਤੀ ਪਤਨੀ ਦਾ (ਪੁੱਤਰਾਂ ਦਆਰਾ ਸੰਸਾਰ ਵਿਚ ਫੇਰ ਮੇਲ ਹੋ ਜਾਂਦਾ ਹੈ।)

**ਨੋਟ** :—1) ਪੁਤੀ (ਪੁੱਤੀ) ਉਸੇ ਤਰ੍ਹਾਂ ਦੀ ਪੁੱਤਰ ਦਾ ਬਹੁ-ਵਚਨ ਹੈ, ਜਿਵੇਂ :
ਪੁਤ੍ਰੀ (ਪੁੱਤ੍ਰੀਂ) ਪੁੱਤਰਾਂ ਨੇ, ਦਾ ਹੈ। (ਵੇਖੋ ਪੰਨਾ 967)

ਇਸ ਸੰਬੰਧ ਵਿਚ ਇਕ ਪ੍ਰਮਾਣ ਹੋਰ, (ਪੰਨਾ 317)

'**ਗੁਰਸਿਖਾਂ** ਅੰਦਰਿ ਸਤਿਗੁਰੁ ਵਰਤੈ, ਜੋ ਸਿਖਾਂ ਨੂੰ ਲੋਚੈ, ਸੋ ਗੁਰ ਖੁਸੀ ਆਵੈ।'

## 20. ਕੀ ਗੁਰਬਾਣੀ ਮੰਤ੍ਰ ਰੂਪ ਹੈ ?

ਗਿਆਨੀ ਜੀ ਨੇ ਪੰਨਾ 56 ਤੋਂ 69 ਤਕ ਪਦ-ਛੇਦ ਬੀੜਾਂ ਦੇ ਵਿਰੁਧ ਉਹੀ ਫਟੀਆਂ ਪੁਰਾਣੀਆਂ ਅਤੇ ਗੈਰ-ਮੰਤਕੀ ਦਲੀਲਾਂ ਦੇ ਕੇ ਸਾਡੇ ਬਾ-ਦਲੀਲ ਵਿਚਾਰਾਂ ਦਾ ਕਿਤੇ ਸਮਰਥਨ ਤੇ ਕਿਤੇ ਵਿਰੋਧ ਕੀਤਾ ਹੈ। ਪੰਨਾ 69 ਉਤੇ ਉਹ ਮੇਰੇ ਇਸ ਵਿਚਾਰ ਦਾ ਵਿਰੋਧ ਕਰਦੇ ਹਨ ਕਿ **'ਗੁਰਬਾਣੀ ਨੂੰ ਮੰਤਰ-ਰੂਪ ਕਰ ਕੇ ਜਾਨਣਾ ਭੁੱਲ ਹੈ'**। ਆਪ ਲਿਖਦੇ ਹਨ ਕਿ : **'ਸਿੱਖਾਂ ਵਿਚ ਜ਼ਾਤ ਪਾਤ ਆਦਿ ਤੇ ਵੰਡੀਆਂ ਨਹੀਂ**, ਇਸ ਲਈ ਪੰਜਾਬੀ ਬੋਲੀ ਦੇ ਮੁਤਾਬਿਕ ਉਚਾਰਨ ਦੀ ਗੱਲ ਛੋੜਨੀ ਸਿੱਖਾਂ ਨੂੰ ਕਈ **ਭਾਸ਼ਾਵਾਂ ਵਿਚ ਵੰਡਣਾ ਹੋਵੇਗਾ**। ਕਿਸੇ ਬੰਗਾਲੀ ਜਾਂ ਤਾਮਿਲ ਸਿੱਖ ਨੂੰ ਬਾਣੀ ਦੀ ਲਿਖਿਤ ਮੁਤਾਬਿਕ ਪਾਠ ਕਰਨ ਜਾਂ ਪੰਜਾਬੀ ਬੋਲੀ ਮੁਤਾਬਿਕ ਅਸ਼ੁੱਧ ਉਚਾਰਣ ਵਿਚ ਕੋਈ ਫਰਕ ਨਹੀਂ'; ਫੇਰ ਉਹ ਕਿਉਂ ਨਾ ਲਿਖਿਤ ਮੁਤਾਬਿਕ ਪਾਠ ਕਰਕੇ **'ਗੁਰੂ ਪ੍ਰਸਾਦਿ ਦਾ'** (ਨਹੀਂ ਗਿਆਨੀ ਜੀ, **ਗੁਰ ਪ੍ਰਸਾਦ** (**ਗੁਰੂ ਦੇ ਪ੍ਰਸਾਦ**) **ਦਾ**) ਅਧਿਕਾਰੀ ਬਣੇ। ਪ੍ਰਿੰਸੀਪਲ ਸਾਹਿਬ ਨੇ ਇਹ ਵੀ ਲਿਖਿਆ ਹੈ ਕਿ **'ਗੁਰਬਾਣੀ ਨੂੰ ਮੰਤ੍ਰ ਰੂਪ ਜਾਣਨਾ ਭੁੱਲ ਹੈ'**। ਉਨ੍ਹਾਂ ਦੇ ਵਿਚਾਰ ਵਿਚ 'ਸਾਡਾ ਟੀਚਾ, ਗੁਰਮੁਖ ਬਣਨਾ ਹੈ।' ਇਸ ਟੀਚੇ ਉਤੇ ਪਹੁੰਚਣ ਲਈ ਮੁਖ ਸਾਧਨ ਗੁਰਬਾਣੀ ਦੀ ਵਿਚਾਰ ਹੈ।...ਆਪ ਕਹਿੰਦੇ ਹਨ ਕਿ ਬਾਣੀ ਦੇ ਅਰਥ-ਭਾਵ ਸਮਝਣ ਲਈ 'ਅਸ਼ੁਧ' (ਸ਼ੁੱਧ) ਪਾਠ ਦੇ ਨੇਮ ਸਮਝਣੇ ਜ਼ਰੂਰੀ ਹਨ। ਮੇਰੀ ਰਾਇ ਵਿਚ ਬਾਣੀ ਦੇ ਅਰਥ ਸਮਝਣ ਤੋਂ ਬਿਨਾ **'ਅਸ਼ੁਧ'** (ਸ਼ੁੱਧ) ਪਾਠਾਂ ਦੇ ਨੇਮਾਂ ਤੇ ਵੀ ਅਮਲ ਨਹੀਂ ਹੋ ਸਕਦਾ।... **ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਲਿਖ ਕੇ ਪੰਥ ਦੀ ਨਿੱਗਰ ਸੇਵਾ ਕੀਤੀ ਹੈ। ਉਹ ਅਸ਼ੁੱਧ ਉਚਾਰਣ ਕਰਦਿਆਂ ਵੀ ਕਿਵੇਂ ਹੋ ਗਈ ?...'**

(1) ਗਿਆਨੀ ਜੀ! ਬਿਲਾ ਵਜਾ, ਬੜੀ ਚਤੁਰਾਈ ਨਾਲ ਵਿਚਾਰ ਨੂੰ ਲਾਂਭੇ ਪਾਉਣ ਦਾ ਅਸਫਲ ਯਤਨ ਕਰਦੇ ਹਨ। ਵਿਚਾਰ ਅਧੀਨ ਸਵਾਲ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮੁਖੀ ਲਿੱਪੀ ਵਿਚ ਸੁਸ਼ੋਭਤ ਬਾਣੀ ਨੂੰ, ਗੁਰਬਾਣੀ-ਵਿਆਕਰਣ ਤੇ ਬਾਣੀ-ਲਿਖਣ-ਵਿਧੀ ਅਨੁਸਾਰ ਸ਼ੁੱਧ ਤੇ ਸਾਰਥਕ ਉਚਾਰਣ ਦਾ ਹੈ। ਇਸ ਵਿਚ ਤਾਮਿਲਾਂ, ਬੰਗਾਲੀਆਂ, ਰੂਸੀਆਂ, ਚੀਨੀਆਂ, ਅਰਬਾਂ, ਅੰਗਰੇਜ਼ਾਂ ਦੀ ਗੱਲ ਕਿਧਰੋਂ ਆ ਵੜੀ ? ਫੇਰ ਵੀ, ਸੰਖੇਪ, ਪ੍ਰੰਤੂ ਬਾਦਲੀਲ ਉੱਤਰ ਹਾਜ਼ਰ ਹੈ :



ਜਦ ਅਸੀਂ ਗੁਰਬਾਣੀ ਨੂੰ ਸੰਸਾਰ ਦੀ ਕਿਸੇ ਦੂਜੀ ਬੋਲੀ ਵਿਚ (ੳ) ਲਿੱਪੀ ਰੂਪਾਂਤਰਣ (Transliteration) ਜਾਂ (ਅ) ਉਲੱਥਾ (Translation) ਕਰਦੇ ਹਾਂ ਤਾਂ ਦੋਹਾਂ ਹਾਲਤਾਂ ਵਿਚ ਬਾਣੀ ਨੂੰ ਲੋੜ ਅਨੁਸਾਰ, ਬਿੰਦੀਆਂ ਅਤੇ ਅੱਧਕ ਲੱਗੇ ਸਮਝ ਕੇ ਅਤੇ ਬਾਣੀ ਵਿਚੋਂ ਪ੍ਰਾਪਤ ਸੇਧਾਂ ਅਤੇ ਗੁਰਬਾਣੀ ਵਿਆਕਰਣਕ ਨੇਮਾਂ ਨੂੰ ਘੋਖ ਕੇ ਹੀ ਇਹ ਕਾਰਜ ਸਫਲਤਾ ਪੂਰਬਕ ਸੰਪੂਰਣ ਕਰ ਸਕਾਂਗੇ। ਉਦਾਹਰਣ ਵਜੋਂ, ਜੋ ਬਾਣੀ ਹਿੰਦੀ (ਦੇਵ ਨਾਗਰੀ ਲਿੱਪੀ) ਵਿਚ, ਇਸ ਵੇਲੇ, ਸੰਪੂਰਨ ਲਗਾਂ ਸਹਿਤ ਇੰਨ-ਬਿੰਨ ਛਪਦੀ ਹੈ, ਉਸ ਨੂੰ ਕੋਈ ਹਿੰਦੀ ਵਿਦਵਾਨ ਵੀ ਸ਼ੁੱਧ ਨਹੀਂ ਉਚਾਰ ਸਕਦਾ। ਇਸ ਲਈ, ਜਿੱਥੇ, ਬਾਣੀ ਨੂੰ ਸਹੀ ਤੌਰ ਉੱਤੇ ਉਚਾਰਣ ਤੇ ਸਮਝਣ ਹਿੱਤ ਹਿੰਦੀ ਦੇ ਲਿਖਣ-ਨੇਮਾਂ ਅਧੀਨ ਲਿਖਣਾ ਪਵੇਗਾ; ਉਥੇ ਵਿਆਕਰਣਕ-ਨੇਮਾਂ ਵਾਲੀਆਂ ਅਰਥ-ਬੋਧਕ ਲਗਾਂ ਨੂੰ ਕਿਸੇ ਵੱਖਰੇ ਆਕਾਰ ਜਾਂ ਰੂਪ ਵਿਚ ਲਿਖਣਾ ਹੋਵੇਗਾ, ਤਾਂ ਜੋ ਦੋਹਾਂ ਤਰ੍ਹਾਂ ਦੀਆਂ ਲਗਾਂ ਮਾਤ੍ਰਾਂ ਦਾ ਅੰਤਰ ਸਪਸ਼ਟ ਨਜ਼ਰੀਂ ਪਵੇ, ਅਤੇ 'ਸ਼ੁੱਧ ਗੁਰਬਾਣੀ ਉਚਾਰਣ' ਵਿਚ ਕੋਈ ਮੁਸ਼ਕਲ ਤੇ ਗੜਬੜ ਪੇਸ਼ ਨਾ ਆਵੇ। ਦੂਜੇ, ਚੀਫ਼ ਖਾਲਸਾ ਦੀਵਾਨ ਦੀ ਸੇਵਾ ਵਿਚ ਸਨਿਮਰ ਬੇਨਤੀ ਹੈ ਕਿ ਉਹ ਫਿਲਹਾਲ ਕੇਵਲ ਫਾਰਸੀ ਜਾਂ ਰੋਮਨ-ਲਿੱਪੀ ਵਿਚ ਬਾਣੀ ਦਾ ਲਿੱਪੀ ਰੂਪਾਂਤਰਣ (ਉਲੱਥਾ ਨਹੀਂ) ਕਰਵਾ ਕੇ ਪਾਵਨ ਬੀੜ ਨੂੰ ਛਾਪਣ ਦਾ ਉਪਕਾਰ ਕਰਨ ਅਤੇ ਆਪਣੇ 'ਚੋਣਵੇਂ' ਵਿਦਵਾਨਾਂ; ਬੇਦੀ ਲਾਲ ਸਿੰਘ ਜੀ, ਗਿ. ਇੰਦਰ ਸਿੰਘ ਜੀ ਅਤੇ ਡਾ. ਹਰਕੀਰਤ ਸਿੰਘ ਪਾਸੋਂ ਪਾਠ ਕਰਵਾ ਕੇ ਵਿਖਾਉਣ। ਫੇਰ, ਉਨ੍ਹਾਂ ਨੂੰ ਪਤਾ ਲੱਗੇਗਾ ਕਿ ਅਜਿਹਾ ਕਰ ਸਕਣਾ ਅਸੰਭਵ ਹੈ, ਅਤੇ ਅਮਲੀ ਤੌਰ ਉਤੇ ਕਰਨਾ, ਨੁਕਤਾਚੀਨੀ ਕਰਨ ਨਾਲੋਂ, ਕਿਤਨਾ ਬਿਖਮ ਹੈ, ਦੋਹਾਂ ਵਿਚ ਕਿਤਨਾ ਅੰਤਰ ਹੈ।

ਭਾਈ ਕਾਨ੍ਹ ਸਿੰਘ ਜੀ ਨੂੰ 'ਅਸ਼ੁੱਧ' ਉਚਾਰਣ ਕਰਨ ਵਾਲਿਆਂ ਦੀ ਅਥਵਾ ਆਪਣੀ ਕਤਾਰ ਨਾਲ ਖੜ੍ਹੇ ਕਰਨਾ, ਉਸ ਮਹਾਨ ਵਿਦਵਾਨ ਦਾ ਨਿਰਾਦਰ ਹੈ। 'ਨਾਭਾ' ਜੀ ਸ਼ੁੱਧ ਉਚਾਰਣ ਦੇ ਹਾਮੀ ਸਨ। ਇਸ ਸਬੂਤ ਵਿਚ, ਉਨ੍ਹਾਂ ਵਲੋਂ ਰਚੇ 'ਗੁਰਮੱਤ ਮਾਰਤੰਡ' (ਛਾਪਕ : ਸ਼੍ਰੋ. ਕਮੇਟੀ) ਦਾ ਸੰਬੰਧਤ ਹਿੱਸਾ (ਪੰ. 392) ਅਤੇ ਸਾਡੇ ਵਲੋਂ ਇਸ ਪੁਸਤਕ ਵਿਚ, ਥਾਂ ਬਰ ਥਾਂ ਦਿੱਤੇ ਹਵਾਲੇ ਵੇਖੇ ਜਾ ਸਕਦੇ ਹਨ।

'ਮੰਤ੍ਰ' ਸ਼ਬਦ ਦੀ ਵਿਆਖਿਆ :

'ਮਹਾਂਕੋਸ਼' ਅਨੁਸਾਰ 'ਮੰਤ੍ਰ' ਦੇ ਅਰਥ ਹਨ : 1. ਗੁਪਤ ਬਾਤ ਕਰਨਾ, ਬੁਲਾਉਣਾ, 2. ਸਲਾਹ ਜਾਂ ਮਸ਼ਵਰਾ, 3. ਵੇਦ ਦਾ ਪਦ ਜਾਂ ਮੂਲ ਪਾਠ, 4. ਗੁਰ ਉਪਦੇਸ਼, 5. ਜੋ ਮਨਨ ਕਰੀਏ, ਉਹ ਮੰਤ੍ਰ ਹੈ, 6. ਤੰਤ੍ਰ ਸ਼ਾਸਤ੍ਰ ਅਨੁਸਾਰ ਕਿਸੇ ਦੇਵਤਾ ਨੂੰ ਰੀਝਾਉਣ ਅਥਵਾ ਕਾਰਜ-ਸਿੱਧੀ ਲਈ ਜਪਣਯੋਗ ਸ਼ਬਦ। (ਪ੍ਰੰਤੂ, ਗੁਰਬਾਣੀ ਵਿਚ ਇਹ ਮੰਤ, ਮੰਤਰ, ਮੰਤ੍ਰੜਾ, ਮੰਤਰੁ, ਮੰਤਾ, ਮੰਤਾਨੀ ਆਦਿ ਰੂਪ, ਰਾਮ ਨਾਮ ਜਾਂ ਗੁਰ-ਉਪਦੇਸ਼ ਲਈ ਆਉਂਦੇ ਹਨ।)

ਗੁਰੂ ਸਾਹਿਬਾਨ ਵੇਲੇ, ਮੰਤ੍ਰਾਂ ਜੰਤ੍ਰਾਂ ਤੇ ਤੰਤ੍ਰਾਂ ਦਾ ਬੜਾ ਜ਼ੋਰ ਸੀ, ਅਗਿਆਨੀ ਸਮਝਦੇ ਸਨ ਕਿ ਆਦਮੀ ਉਤੇ ਆਉਣ ਵਾਲੀ ਹਰ ਬਲਾ (ਬਿਪਤਾ) ਮੰਤ੍ਰਾਂ ਦੇ ਕੇਵਲ ਰਟਨ ਮਾਤ੍ਰ ਨਾਲ ਟਲ ਜਾਂਦੀ ਹੈ। ਪਰ, ਗੁਰੂ ਸਾਹਿਬ ਇਸ ਦੇ ਵਿਰੁੱਧ ਯਥਾਰਥ ਉਪਦੇਸ਼ ਦਿੰਦੇ ਹਨ। ਮਨ ਮੁਖ ਲੋਕ ਭਰਮਾਂ ਵਿਚ ਭਟਕਦੇ ਅਤੇ ਮੜ੍ਹੀਆਂ ਮਸਾਣਾਂ ਵਿਚ ਮੰਤ੍ਰ ਸਿੱਧੀ ਲਈ ਖੁਆਰ

ੴ ਸਤਿ ਗੁਰ ਪ੍ਰਸਾਦਿ ॥

## ਦੂਜਾ ਭਾਗ

ਸੁਜਾਨ ਤੇ ਸੁਹਿਰਦ ਪਾਠਕ ਜੀ ! ਆਪ ਨੇ ਇਸ ਪੁਸਤਕ ਦਾ ਪਹਿਲਾ ਭਾਗ ਵਾਚ ਵਿਚਾਰ ਕੇ, ਅਵੱਸ਼ ਨਿਰਣਾ ਕਰ ਲਿਆ ਹੋਵੇਗਾ ਕਿ ਗਿਆਨੀ ਇੰਦਰ ਸਿੰਘ ਜੀ ਦੀ ਲਿਖਤ ਕਿੰਨੀ ਨਿਰਮੂਲ, ਨਿਰਾਰਥਕ, ਜਜ਼ਬਾਤੀ, ਗੁਰਬਾਣੀ-ਗਿਆਨ ਹੀਨ ਅਤੇ ਕੁਰਾਹੇ-ਪਾਊ ਤੇ ਖਤਰਨਾਕ ਹੈ। ਉਹ ਆਪਣੀ ਗੱਲ ਨੂੰ ਸਿੱਧ ਕਰਨ ਲਈ ਕੇਵਲ ਵਿਦਵਾਨਾਂ ਦੀਆਂ ਲਿਖਤਾਂ ਨੂੰ ਹੀ ਨਹੀਂ; ਸਗੋਂ, ਗੁਰਬਾਣੀ ਨੂੰ ਵੀ ਤਰੋੜ-ਮਰੋੜ ਤੇ ਬਦਲ ਕੇ ਪੇਸ਼ ਕਰਨੋਂ ਸੰਕੋਚ ਨਹੀਂ ਕਰਦੇ। ਗੁਰੂ ਪਾਤਸ਼ਾਹ ਉਨ੍ਹਾਂ ਨੂੰ ਸੁਮੱਤ ਬਖਸ਼ੇ !

ਆਓ, ਹੁਣ ਉਨ੍ਹਾਂ ਦੇ ਸਾਥੀ, ਡਾਕਟਰ ਹਰਕੀਰਤ ਸਿੰਘ ਜੀ, ਦੀਆਂ ਉਕਤੀਆਂ ਜੁਗਤੀਆਂ ਦੀ ਪਰਖ ਪੜਚੋਲ ਤੇ ਚੀਰ ਫਾੜ ਕਰੀਏ :—

## 1. ਪ੍ਰਸੰਗ

ਡਾਕਟਰ ਸਾਹਿਬ ਪੰਨਾ 83 ਉਤੇ ਗੁਰਬਾਣੀ ਦਾ ਸ਼ੁੱਧ ਉਚਾਰਣ ਸਿਖਾਉਣ ਵਾਲੇ ਵਿਦਵਾਨਾਂ ਦੀ ਪ੍ਰਸੰਸਾ ਕਰਦੇ ਹੋਏ ਲਿਖਦੇ ਹਨ :—

"ਪਿਛਲੇ ਪੰਜਾਂ ਸੱਤਾਂ ਸਾਲਾਂ ਤੋਂ, ਕੁੱਝ ਵਿਦਵਾਨਾਂ ਨੇ ਗੁਰਬਾਣੀ ਦਾ ਪਾਠ ਸਿਖਾਉਣ ਲਈ **ਵਿਸ਼ੇਸ਼ ਉਪਰਾਲੇ ਸ਼ੁਰੂ ਕੀਤੇ ਹਨ।** ਇਹ ਵੀ ਬੜਾ ਸ਼ਲਾਘਾ ਯੋਗ ਉੱਦਮ ਹੈ। ਅਸੀਂ ਇਨ੍ਹਾਂ ਵਿਦਵਾਨਾਂ ਦੀ ਸ਼ਰਧਾ, ਲਗਨ ਤੇ ਮਿਹਨਤ ਦੀ ਦਾਦ ਦਿੰਦੇ ਹਾਂ। ਅਕਾਲ ਪੁਰਖ ਇਨ੍ਹਾਂ ਨੂੰ ਗੁਰਮਤਿ ਤੇ ਗੁਰਬਾਣੀ ਪ੍ਰਚਾਰ ਦਾ ਬਲ ਬਖਸ਼ੇ। ਪਰ, ਗਿਲਾ ਇਹ ਹੈ ਕਿ ਸ਼ੁੱਧ ਪਾਠ ਸਿਖਾਉਂਦਿਆਂ **ਗੁਰਬਾਣੀ ਦੇ ਕੁੱਝ ਅੰਸ਼ਾਂ ਦਾ ਅਸ਼ੁੱਧ ਉਚਾਰਣ ਸਿਖਾਇਆ ਜਾ ਰਿਹਾ ਹੈ ਅਤੇ ਅਜਿਹੇ ਅਸ਼ੁੱਧ ਉਚਾਰਣ ਨੂੰ ਸ਼ੁੱਧ ਦੱਸਣ ਦੀ ਜ਼ਿੱਦ ਕੀਤੀ ਜਾ ਰਹੀ ਹੈ।"**

ਡਾਕਟਰ ਸਾਹਿਬ ਵਲੋਂ, ਹਵਾਲੇ ਵਾਲੀ ਟੂਕ ਵਿਚ, ਜਿਸ ਕਾਰਜ ਲਈ ਵੱਡੀ ਪ੍ਰਸੰਸਾ ਕੀਤੀ ਹੈ, ਉਸ ਦਾ ਅੰਸ਼ ਮਾਤ੍ਰ ਵਿਰੋਧ ਵੀ ਕੀਤਾ ਹੈ। ਉਨ੍ਹਾਂ ਦਾ ਵਿਸ਼ੇਸ਼ ਕਰਕੇ ਮਤ-ਭੇਦ ਹੈ : ਸ਼, ਜ਼ ਅਤੇ ਅੱਧਕ ਦੀਆਂ ਧੁਨੀਆਂ ਤੇ ਵਰਤੋਂ ਬਾਰੇ। ਡਾਕਟਰ ਸਾਹਿਬ ਦੀ ਲਿਖਤ ਤੋਂ ਪ੍ਰਤੀਤ ਹੁੰਦਾ ਹੈ ਕਿ ਉਹ ਵਿਰੋਧ, ਵਿਰੋਧ ਦੀ ਖਾਤਰ ਕਰਦੇ ਹਨ, ਜਾਂ ਫਿਰ ਆਪਣੀ ਵਿਦਵਤਾ ਦੇ ਜੌਹਰ ਵਿਖਾਉਣ ਹਿੱਤ। ਸਾਨੂੰ ਗਿਲਾ ਇਹ ਹੈ ਕਿ ਉਹ ਅਜਿਹਾ ਕਰਨ ਲੱਗਿਆਂ, ਨਾ ਤਾਂ ਗੁਰਬਾਣੀ ਦੇ ਅਰਥ-ਭਾਵਾਂ ਨੂੰ ਮੁੱਖ ਰਖਦੇ ਹਨ, ਅਤੇ ਨਾ ਹੀ ਇਸ ਵਿਚ ਗੁੱਧੇ ਰਹੱਸ ਅਤੇ



ਪ੍ਰਾਪਤ ਸੰਕੇਤਾਂ ਨੂੰ। ਆਖਰ, 'ਬਾਣੀ' ਦਾ ਕੋਈ ਮਨੋਰਥ ਹੈ, ਉੱਦੇਸ਼ ਹੈ, ਅਤੇ ਸ਼ੁੱਧ ਤੇ ਸਾਰਥਕ ਉਚਾਰਣ ਇਸ ਮਨੋਰਥ ਦੀ ਪੂਰਤੀ ਦਾ ਸਾਧਨ। ਗੁਰਬਾਣੀ ਸ਼ੁੱਧ ਵਚਾਣ, ਵਿਚਾਰਨ ਤੇ ਕਮਾਉਣ ਵਾਲੀ ਸ਼ੈ ਹੈ, ਅਤੇ ਇਹ ਕਾਰਜ ਮੁੱਸਲਾ ਨੂੰ ਮੁਸਲਾ, ਮੁਹੱਬਤ ਨੂੰ ਮੁਹਬਤ ਅਤੇ ਗੱਲੀਂ ਨੂੰ ਗਲੀ ਘੜ੍ਹਿਆਂ ਸਿੱਧ ਨਹੀਂ ਹੁੰਦਾ। ਉਨ੍ਹਾਂ ਅਤੇ ਉਨ੍ਹਾਂ ਦੇ ਸਾਥੀਆਂ ਵਲੋਂ ਕੀਤਾ ਜਾ ਰਿਹਾ ਇਹ ਵਿਰੋਧ, ਕਿਸੇ ਤਰ੍ਹਾਂ ਵੀ, ਨ ਤਾਂ ਗੁਰਬਾਣੀ ਦੀ ਵਡਿਆਈ ਹੈ ਅਤੇ ਨਾ ਹੀ ਇਸ ਦੇ ਮਨੋਰਥਾਂ ਤੇ ਟੀਚਿਆਂ ਨਾਲ ਇਨਸਾਫ। ਫਿਰ, ਵੀ ਅਸੀਂ ਉਨ੍ਹਾਂ ਵਲੋਂ ਉਠਾਏ ਨੁਕਤਿਆਂ ਦਾ, ਯਥਾ ਸ਼ਕਤ, ਸਨਿਮਰ ਉੱਤਰ ਦਿੰਦੇ, ਅਤੇ ਪਾਏ ਜਾ ਰਹੇ ਭੁਲੇਖਿਆਂ ਤੇ ਸੰਸਿਆਂ ਦਾ ਸਮਾਧਾਨ ਕਰਦੇ ਹਾਂ।

## 2. 'ਸ਼' ਤੇ 'ਜ਼' ਦੇ ਉਚਾਰਣ ਬਾਰੇ

ਉਨ੍ਹਾਂ ਦਾ ਪੰਨਾ 84 ਅਤੇ 85 ਉੱਤੇ ਪਹਿਲਾ ਤੇ ਦੂਜਾ **ਇਤਰਾਜ਼ ਹੈ : ਸ ਤੇ ਜ ਦੀ ਥਾਂ ਸ਼ ਤੇ ਜ਼ ਦੀਆਂ ਧੁਨੀਆਂ ਉਚਾਰਣ ਬਾਰੇ।** ਉਹ ਦਾਅਵਾ ਕਰਦੇ ਹਨ ਕਿ, 'ਗੁਰੂ ਕਾਲ ਦੀ ਭਾਸ਼ਾ ਵਿਚ **'ਸ' ਹੀ ਬੋਲਿਆ ਜਾਂਦਾ ਸੀ।'** ਅਗੇ ਪੰਨਾ **90 ਉਤੇ ਫੇਰ** ਲਿਖਦੇ ਹਨ ਕਿ ਅਜ ਤੋਂ ਕੋਈ **ਸਵਾ ਸੌ ਸਾਲ** ਪਹਿਲਾਂ ਤੱਕ, ਅਰਥਾਤ ਸਿੱਖ ਰਾਜ ਦੇ ਅੰਤ ਤਕ ਇਹ 'ਸ਼' ਦੀ ਧੁਨੀ ਪੰਜਾਬੀ ਵਿਚ ਮੌਜੂਦ ਨਹੀਂ ਸੀ।...ਸੰਸਕ੍ਰਿਤ ਰਚਨਾਵਾਂ ਵਿਚ ਇਹ ਧੁਨੀ ਲਿਖੀ ਜਾਂਦੀ ਸੀ, ਪਰ ਲੋਕ-ਉਚਾਰਨ ਵਿਚ 'ਇਸ ਦੀ ਹੋਂਦ' ਨਹੀਂ ਸੀ।.. ਇਸ ਦਾ ਉਚਾਰਣ ਅੰਗਰੇਜ਼ੀ ਰਾਜ ਵਿਚ ਦੁਬਾਰਾ ਆਰੰਭ ਹੋਇਆ।

ਉਪ੍ਰੋਕਤ ਦਾਅਵੇ ਦੇ ਪ੍ਰਮਾਣ ਵਿਚ ਡਾਕਟਰ ਜੀ ਸੰਨ 1854 ਵਿਚ ਈਸਾਈ ਪਾਦਰੀਆਂ ਵਲੋਂ ਛਪੇ ਕੋਸ਼ ਦਾ ਜ਼ਿਕਰ ਕਰਦੇ ਹਨ ਅਤੇ ਨਾਲ ਹੀ ਲਿਖਦੇ ਹਨ ਕਿ **'ਇਸ ਸਮੇਂ' (1854** ਸੰਨ ਤਕ) **ਪੰਜਾਬੀ ਉਤੇ ਅਜੇ ਨਾ ਫਾਰਸੀ ਦਾ ਪ੍ਰਭਾਵ ਪਿਆ ਸੀ ਨਾ ਅੰਗਰੇਜ਼ੀ ਦਾ।'**

ਡਾਕਟਰ ਜੀ ਏਥੇ, ਨਾਲ ਹੀ, ਇਹ ਵੀ ਮੰਨਦੇ ਹਨ ਕਿ ਇਸ ਪਾਦਰੀਆਂ ਵਾਲੇ ਕੋਸ਼ ਵਿਚ ਚਾਰ ਸ਼ਬਦ ਸ਼ਾਮ, ਸ਼ਪਾਸ਼ਪ, ਸ਼ੇਰ, ਸ਼ਾਲਾ; ਸ਼ ਦੀ ਧੁਨੀ ਨਾਲ ਲਿਖੇ ਗਏ ਹਨ।

ਦੂਜੇ, ਆਪ ਜੀ, ਸੰਨ **1895 ਵਿਚ ਪ੍ਰਕਾਸ਼ਤ** ਹੋਈ **ਸ. ਮਈਆ ਸਿੰਘ ਵਾਲੀ ਡਿਕਸ਼ਨਰੀ** ਦਾ ਜ਼ਿਕਰ ਕਰਦੇ ਹਨ (ਪੰਨਾ 92), ਅਤੇ ਸਾਫ਼ ਮੰਨਦੇ ਹਨ ਕਿ ਉਸ ਵਿਚ ਉਰਦੂ ਤੇ ਅੰਗਰੇਜ਼ੀ ਦੇ ਪ੍ਰਭਾਵ ਕਾਰਨ ਫ਼ਾਰਸੀ ਤੇ ਅਰਬੀ ਧੁਨੀ ਵਾਲੇ ਸ਼ਬਦਾਂ ਨੂੰ 'ਸ਼' ਦੀ ਧੁਨੀ ਨਾਲ ਵੀ ਲਿਖਿਆ ਗਿਆ ਹੈ : ਜਿਵੇਂ : "ਸ਼ਾਦੀ, ਸ਼ਾਗਿਰਦ, ਸ਼ਹੀਦ, ਸ਼ਹਿਰ, ਸ਼ਰਮ, ਸ਼ੇਰ, ਸ਼ਰਾਬ, ਸ਼ੋਖੀ, ਸ਼ੁਕਰ ਆਦਿ; **ਪਰ ਸੰਸਕ੍ਰਿ-ਮੂਲ ਦੇ ਸ਼ਬਦ ਅਜੇ ਵੀ ਸ ਦੀ ਧੁਨੀ ਰਖਦੇ ਸਨ।"**

**ਟਿੱਪਣੀ** :— ਸੁਹਿਰਦ ਪਾਠਕ ਜੀ ! ਨੋਟ ਕਰਨ ਕਿ ਡਾਕਟਰ ਜੀ ਮੰਨਦੇ ਹਨ ਕਿ ਸੰਨ 1854 ਤੱਕ ਪੰਜਾਬੀ ਬੋਲੀ ਉਤੇ ਨਾ ਫਾਰਸੀ ਦਾ ਪ੍ਰਭਾਵ ਪਿਆ ਸੀ ਨਾ ਅੰਗਰੇਜ਼ੀ ਦਾ। ਅੰਗਰੇਜ਼ੀ ਦਾ ਪ੍ਰਭਾਵ ਪੈਣਾ ਤਾਂ ਬਹਿਸ ਦਾ ਵਿਸ਼ਾ ਨਹੀਂ, ਪਰ ਉਰਦੂ ਫਾਰਸੀ ਦੇ 'ਦੋਬਾਰਾ' ਪ੍ਰਭਾਵ ਪੈਣ ਬਾਰੇ ਅਸੀਂ ਡਾਕਟਰ ਸਾਹਿਬ ਦੀ ਗਿਆਤ ਲਈ ਸਨਿਮਰ ਬਿਨੇ ਕਰਦੇ ਹਾਂ ਕਿ :—

ੳ) **ਮੁਹੰਮਦ ਬਿਨ ਕਾਸਿਮ ਦੇ, ਅੱਠਵੀਂ ਸਦੀ ਵਿਚ, ਸਿੰਧ ਉਤੇ ਸਫਲ ਹਮਲੇ ਨੂੰ ਜੇ**

**6. ਪੰਜਵੇਂ ਮਹਲੇ ਦੀ ਬਾਣੀ ਵਿਚੋਂ** (15ਵੀਂ ਸਦੀ) :

ਨੋਟ : ਵਿਸਥਾਰ ਦੇ ਡਰ ਤੋਂ ਹੇਠਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 723 ਉਤੇ ਅੰਕਿਤ, ਕੇਵਲ ਇਕ ਸ਼ਬਦ ਹੀ, ਵੰਨਗੀ ਵਜੋਂ ਹਾਜ਼ਰ ਹੈ :—

ੴ ਸਤਿਗੁਰ ਪ੍ਰਸਾਦਿ । ਤਿਲੰਗ ਮਹਲਾ ੫ ਘਰ ੧

ਖਾਕ ਨੂਰ ਕਰਦੰ ਆਲਮ ਦੁਨੀਆਇ ॥
ਅਸਮਾਨ ਜਿਮੀ ਦਰਖਤ ਬੰਦੇ, ਚਸ਼ਮ ਦੀਦੰ ਫਨਾਇ ॥
ਦੁਨੀਆ ਮੁਰਦਾਰ ਖੁਰਦਨੀ, ਗਾਫਲ ਹਵਾਇ ॥ ਰਹਾਉ ॥
ਗੈਬਾਨ ਹੈਵਾਨ ਹਰਾਮ ਕੁਸ਼ਤਨੀ, ਮੁਰਦਾਰ ਬਖੋਰਾਇ ॥
ਦਿਲ ਕਬਜ ਕਬਜਾ ਕਾਦਰੋ, ਦੋਜਕ ਸਜਾਇ ॥2॥

ਵਲੀ ਨਿਆਮਤ ਬਿਰਾਦਰਾ, ਦਰਬਾਰ ਮਿਲਕ ਖਾਨਾਇ ॥
ਜਬ ਅਜਰਾਈਲੁ ਬਸਤਨੀ, ਤਬ ਚਿ ਕਾਰ ਬਿਦਾਇ ॥3॥

ਹਵਾਲੁ ਮਾਲੂਮੁ ਕਰਦੰ, ਪਾਕ ਅਲਾਹ ॥
ਬੁਗੋ ਨਾਨਕੁ ਅਰਦਾਸਿ, ਪੇਸਿ ਦਰਵੇਸ ਬੰਦਾਹ ॥4॥

7. ਫਾਰਸੀ ਜ਼ਫਰਨਾਮੇ ਦੇ ਲਿਖਾਰੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ (1666-1708) ਦੀ, ਨਿਤਨੇਮ ਵਿਚ ਪੜ੍ਹੀ ਜਾਣ ਵਾਲੀ ਬਾਣੀ ਕੇਵਲ ਜਾਪੁ ਸਾਹਿਬ ਵਿਚੋਂ ਕੁਝ ਪ੍ਰਮਾਣ ਹਾਜ਼ਰ ਹਨ :

ਕਿ **ਰੋਜ਼ੀ ਰਜ਼ਾਕੈ** ॥ ਰਹੀਮੈ ਰਹਾਕੈ ॥ ਕਿ ਪਾਕ ਬੇਐਬ ਹੈਂ ॥ ਕਿ **ਗ਼ੈਬਲ ਗ਼ੈਬ** ਹੈਂ ॥ ਕਿ ਅਫਵੁਲ ਗੁਨਾਹ ਹੈਂ ॥ ਕਿ **ਸ਼ਾਹਾਨ ਸ਼ਾਹ** ਹੈਂ ॥ ਕਿ ਕਾਰਨ ਕੁਨਿੰਦ ਹੈਂ ॥ ਕਿ **ਰੋਜ਼ੀ** ਦਹਿੰਦ ਹੈਂ ॥ ਕਿ **ਰਾਜ਼ਕ** ਰਹੀਮ ਹੈਂ ॥ ਕਿ ਕਰਮੰ ਕਰੀਮ ਹੈਂ ॥ ਕਿ ਆਕਲ ਆਲਾਮੈ ॥ ਕਿ ਸਾਹਿਬ ਕਲਾਮੈਂ ॥ ਕਿ ਹੁਸਨਲ ਵਜੂ ਹੈਂ ॥ ਤਮਾਮਲ ਰੁਜੂ ॥ ਹਮੇਸੁਲ ਸਲਾਮੈਂ ਸਲੀਖਤ ਖ਼ੁਦਾਮੈਂ ॥ ਗ਼ਨੀਮੁਲ ਸ਼ਿਕਸਤੈ ॥ ਗਰੀਬਲ ਪਰਸਤੈ ॥ ਬਿਲੰਦੁਲ ਮਕਾਨੈਂ ॥ ਜ਼ਮੀਨੁਲ ਜ਼ਮਾਨੈ ॥ (ਛੰਦ 122) ।

## ਉਪ੍ਰੋਕਤ ਹਵਾਲਿਆਂ ਦਾ ਸਾਰ ਤੇ ਸਿੱਟਾ

ਉਪ੍ਰੋਕਤ ਪ੍ਰਮਾਣਾਂ ਵਿਚ ਜਿੱਥੇ, ਵਿਸ਼ੇਸ਼ ਕਰਕੇ, ਇਹ ਸਿੱਧ ਕੀਤਾ ਗਿਆ ਹੈ ਕਿ ਪੰਜਾਬੀ ਬੋਲੀ, ਉਤੇ, ਅੰਗਰੇਜ਼ੀ ਕਾਲ ਤੋਂ ਸਦੀਆਂ ਪਹਿਲਾਂ, ਫਾਰਸੀ ਬੋਲੀ ਦਾ ਕਿੰਨਾ ਵੱਡਾ ਪ੍ਰਭਾਵ ਸੀ, ਉਥੇ ਨਾਲ ਹੀ ਅੰਕ ਨੰਬਰ 7 (ਜਾਪੁ ਸਾਹਿਬ) ਤੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ 17ਵੀਂ ਸਦੀ ਵਿਚ ਸ਼ ਤੇ ਜ਼ ਦੀ ਧੁਨੀ ਵੀ ਆਮ ਉਚਾਰੀ ਜਾਂਦੀ ਸੀ । ਡਾਕਟਰ ਸਾਹਿਬ ਨੇ ਤਿੰਨ ਨੁਕਤੇ ਉਠਾਏ ਹਨ :—ਪਹਿਲਾ : ਪੰਜਾਬ ਵਿਚ ਫਾਰਸੀ ਅਰਬੀ ਦਾ ਪ੍ਰਭਾਵ 1854 (ਸੰਨ) ਤਕ ਨਦਾਰਦ ਸੀ; ਦੂਜਾ : ਜ਼ ਤੇ ਸ਼ ਦੀ ਥਾਂ ਜ ਤੇ ਸ ਦੀਆਂ ਧੁਨੀਆਂ ਬੋਲੀਆਂ ਜਾਂਦੀਆਂ ਸਨ ਅਤੇ ਤੀਜਾ : ਬਿੰਦੀ (ਨਾਸਿਕਤਾ) ਤੇ ਅੱਧਕ ਦਾ ਲਗਭਗ ਅਭਾਵ ਸੀ ।



ਸੁਜਾਨ ਪਾਠਕ ਜੀ ਨੇ ਪਰਤੱਖ ਵੇਖ ਲਿਆ ਕਿ ਕਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਤੋਂ ਪਹਿਲਾਂ, ਸਦੀਆਂ ਪਹਿਲਾਂ, ਭਾਰਤ ਵਿਚ ਫਾਰਸੀ ਦਾ ਬੋਲ ਬਾਲਾ ਹੋ ਚੁੱਕਾ ਸੀ ਅਤੇ ਪੌਣੇ ਦੋ ਸੌ ਸਾਲ ਪਹਿਲਾਂ, ਫਾਰਸੀ ਲਿੱਪੀ ਤੇ ਹਿੰਦੀ ਢਾਂਚੇ ਵਿਚ, ਫਾਰਸੀ ਅਰਬੀ ਅੱਖਰਾਂ ਦੀ ਬਹੁਤਾਤ ਵਾਲੀ ਉਰਦੂ ਬੋਲੀ ਵੀ ਰਾਇਜ (ਪ੍ਰਚੱਲਤ) ਹੋ ਚੁੱਕੀ ਸੀ । ਸ੍ਰੀ ਦਸਮੇਸ਼ ਜੀ ਦੀ ਰਚਨਾ ਜ਼ਫਰਨਾਮਾ ਵੀ ਫਾਰਸੀ ਵਿਚ ਹੈ ।

ਡਾਕਟਰ ਜੀ ਆਪਣੇ ਪੱਖ ਦੀ ਪੁਸ਼ਟੀ ਕਰਨ ਵਾਲੀ ਨਿੱਕੀ ਜਿਹੀ ਦੀਵੀ ਤਾਂ ਚੁੱਕੀ ਫਿਰਦੇ ਹਨ, ਪਰ ਸੂਰਜ ਵੱਤ ਅਸਲੀਅਤ ਦਾ ਪ੍ਰਕਾਸ਼ ਕਰਨ ਵਾਲੀ ਗੁਰਬਾਣੀ, ਮਹਾਨ ਪੁਰਸ਼ਾਂ, ਤੇ ਹੋਰ ਵਿਦਵਾਨਾਂ ਤੇ ਸਾਹਿਤਕ ਲਿਖਾਰੀਆਂ ਦੀਆਂ ਪ੍ਰਮਾਣਿਕ ਲਿਖਤਾਂ ਦੀ ਪ੍ਰਚੰਡ ਰੋਸ਼ਨੀ ਵਲੋਂ ਉਨ੍ਹਾਂ ਅੱਖਾਂ ਮੀਟ ਛਡੀਆਂ ਹਨ । ਕੀ ਡਾਕਟਰ ਜੀ ਲਈ ਪਰਮ ਸਤਿ-ਗੁਰੂਆਂ ਤੇ ਭਗਤਾਂ ਦੀ ਅਲਾਹੀ ਬਾਣੀ ਵਧੇਰੇ ਪ੍ਰਮਾਣਿਕ ਹੈ ਕਿ 19ਵੀਂ ਸਦੀ ਵਿਚ ਈਸਾਈ ਮਿਸ਼ਨਰੀਆਂ, ਜਾਂ ਭਾਈ ਮੱਈਆ ਸਿੰਘ ਦੀ ਡਿਕਸ਼ਨਰੀ ? ਹੱਥ ਕੱਗਣ ਨੂੰ ਆਰਸੀ ਕੀ ? ਹੈਰਾਨੀ ਤੇ ਦੁੱਖ ਦੀ ਗੱਲ ਹੈ ਕਿ ਡਾਕਟਰ ਜੀ ਅਤੇ ਉਨ੍ਹਾਂ ਦੇ ਸਾਥੀ ਗਿਆਨੀ ਇੰਦਰ ਸਿੰਘ ਜੀ ਨੂੰ ਅੰਗਰੇਜ਼ਾਂ ਦੀ ਆਮਦ ਤੋਂ 150 ਸਾਲ ਤੋਂ ਲੈ ਕੇ 700 ਸਾਲ ਪਹਿਲਾਂ ਹੋਏ ਸ਼ੇਖ ਫਰੀਦ ਤੇ ਨਾਮ ਦੇਵ ਜੀ ਆਦਿ ਭਗਤਾਂ ਤੇ ਗੁਰੂ ਸਾਹਿਬਾਨ ਵਿਚ ਉਹ ਪ੍ਰਾਚੀਨਤਾ ਤੇ ਪ੍ਰਮਾਣੀਕਤਾ ਨਹੀਂ ਦਿਸਦੀ ਜੋ ਈਸਾਈ ਮਿਸ਼ਨਰੀਆਂ ਤੇ ਭਾਈ ਮੱਯਾ ਸਿੰਘ ਦੇ ਸੰਨ 1854 ਤੇ 1895 ਦੇ ਕੋਸ਼ਾਂ ਵਿਚ 'ਲੱਟ ਲੱਟ ਦਿਸਦੀ ਹੈ ।

ਪਹਿਲੇ ਭਾਗ ਵਿਚ ਗਿਆਨੀ ਇੰਦਰ ਸਿੰਘ ਜੀ ਦੇ ਇਤਰਾਜ਼ਾਂ ਦਾ ਉੱਤਰ ਦਿੰਦਿਆਂ, ਅਸੀਂ ਸਨਿਮਰ ਵਿਸਥਾਰ ਸਹਿਤ, ਸਪਸ਼ਟ ਕਰ ਆਏ ਹਾਂ ਕਿ ਕਿਵੇਂ ਫਰੀਦ ਜੀ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ 296 ਸਾਲ ਪਹਿਲਾਂ ਹੋਏ, ਦੀ ਬਾਣੀ ਵਿਚ ਬਾਰ ਬਾਰ (ਬਿੰਦੀ ਦੀ ਵਰਤੋਂ ਹੋਈ ਹੈ, ਅਤੇ ਫੇਰ ਗੁਰਬਾਣੀ ਦੇ ਦੂਜੇ ਭਗਤਾਂ ਆਦਿ ਦੀ ਬਾਣੀ ਵਿਚੋਂ ਵੀ, ਸੌ ਕੁ ਉਹ ਤੁਕਾਂ ਅੰਕਿਤ ਕੀਤੀਆਂ ਗਈਆਂ ਹਨ, ਜਿਨ੍ਹਾਂ ਵਿਚ ਸੰਕੇਤ ਵਜੋਂ, ਬਿੰਦੀਆਂ ਲਾਈਆਂ ਗਈਆਂ ਹਨ । ਸੰਪੂਰਨ ਬੀੜ ਵਿਚ ਤਾਂ ਬਿੰਦੀਆਂ ਦੀ ਇਹ ਗਿਣਤੀ ਦੋ ਕੁ ਹਜ਼ਾਰ ਬਣ ਜਾਂਦੀ ਹੈ ।

## 3. ਹੋਰ ਪ੍ਰਮਾਣ

ਹੁਣ, ਅੱਗੇ ਅਸੀਂ ਇਹ ਤਿੰਨ ਚਾਰ ਨੁਕਤੇ ਸਿੱਧ ਕਰਨ ਲਈ ਗੁਰਬਾਣੀ ਨੂੰ ਛੱਡ ਕੇ, ਕੇਵਲ ਉਨ੍ਹਾਂ ਪ੍ਰਾਚੀਨ ਗ੍ਰੰਥਾਂ ਤਥਾ ਪੁਸਤਕਾਂ ਵਿਚੋਂ, ਵੰਨਗੀ ਵਜੋਂ ਪ੍ਰਮਾਣ ਪੇਸ਼ ਕਰਦੇ ਹਾਂ, ਜਿਨ੍ਹਾਂ ਵਿਚ **ਅੱਧਕ, ਬਿੰਦੀਆਂ ਅਤੇ ਸ਼ ਤੇ ਜ਼** ਦੀਆਂ ਧੁਨੀਆਂ ਦੀ ਵਰਤੋਂ ਕੀਤੀ ਗਈ ਹੈ । ਇਹ ਸਾਰੇ ਗ੍ਰੰਥ ਡਾਕਟਰ ਸਾਹਿਬ ਵਾਲੇ ਸੰਨ 1854 ਤੇ 1895 ਵਾਲੇ ਕੋਸ਼ਾਂ ਤੋਂ ਸਦੀਆਂ ਅਥਵਾ ਬਹੁਤ ਚਿਰ ਪਹਿਲਾਂ ਲਿਖੇ ਤੇ ਛਾਪੇ ਗਏ ਸਨ । ਪਾਠਕ ਜੀ ! ਇਨ੍ਹਾਂ ਦੇ ਲਿਖਣ ਅਥਵਾ ਛਪਣ-ਕਾਲ ਦਾ ਟਾਕਰਾ ਡਾਕਟਰ ਜੀ ਦੀਆਂ ਉਨੀਵੀਂ ਸਦੀ ਦੇ ਅੰਤ ਵਿਚ ਲਿਖੇ ਦੋ ਕੋਸ਼ਾਂ ਨਾਲ, ਕਰਨ ਦੀ ਕ੍ਰਿਪਾਲਤਾ ਕਰਨ :—

**ਪੁਸਤਕ : ਪੁਰਾਤਨ ਪੰਜਾਬੀ ਕਵਿਤਾ,** ਛਾਪਕ : ਪੰਜਾਬੀ ਯੂਨੀਵਰਸਿਟੀ, ਪਟਿਆਲਾ,

**12. ਸੁਲਤਾਨ ਬਾਹੂ** (ਸੰਨ 1572-1633)

ੳ) **ਲੱਖ ਹਜ਼ਾਰਾਂ ਕਿਤਾਬਾਂ** ਪੜ੍ਹਿਆਂ, **ਜ਼ਾਲਮ** ਨਫਸ ਨ ਮਰਦਾ ਹੂ ।

ਅ) ਜਿਥੇ ਹੂ ਕਰੇ **ਰੁਸ਼ਨਾਈ**, ਉਥੋਂ ਛੋੜ ਅੰਧੇਰਾ ਵੈਂਦਾ ਹੂ ।

## 4. ਕੁਝ ਹੋਰ ਹਵਾਲੇ—ਪ੍ਰਾਚੀਨ ਗਰੰਥਾਂ ਵਿਚੋਂ

ਪਾਠਕਾਂ, ਅਤੇ ਵਿਸ਼ੇਸ਼ ਕਰ ਕੇ **ਵਿਪੱਖੀਆਂ** ਦੀ, ਸਦੀਵੀ ਤੇ ਪੂਰਨ ਤਸੱਲੀ ਲਈ ਅਸੀਂ ਅੱਗੇ ਕੁਝ ਹੋਰ ਪ੍ਰਾਚੀਨ ਗ੍ਰੰਥਾਂ ਵਿਚੋਂ ਹਵਾਲੇ ਦਿੰਦੇ ਹਾਂ, **ਜਿਨ੍ਹਾਂ ਵਿਚ ਬਿੰਦਿਆਂ, ਸ਼, ਜ਼ ਦੀਆਂ ਧੁਨੀਆਂ ਅਤੇ ਅੱਧਕ ਦੀ ਵਰਤੋਂ ਹੋਈ ਹੈ :**

**13. ਵਾਰਾਂ ਭਾਈ ਗੁਰਦਾਸ** (ਲਿਖਾਰੀ ਪਾਵਨ ਆਦਿ ਬੀੜ) ਜਿਸ ਦਾ ਟੀਕਾ—ਗਿਆਨੀ ਹਜ਼ਾਰਾ ਸਿੰਘ ਜੀ (ਪੰਡਿਤ) ਨੇ ਆਪਣੀ ਆਯੂ ਦੇ ਅੰਤਲੇ ਦਿਨਾਂ ਵਿਚ ਤਿਆਰ ਕੀਤਾ, ਅਤੇ ਪਦਮ ਭੂਸ਼ਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਨੇ ਸੰਸ਼ੋਧਨ ਭਾਵਾਂ ਦਾ ਪ੍ਰਕਾਸ਼ਨ ਤੇ ਸੰਪਾਦਨ ਕੀਤਾ—(ਅਗਸਤ 1962 ਈ. ਵਿਚ) ।

ਸੋ, ਇਸ ਤਰ੍ਹਾਂ, ਵਾਰਾਂ ਦੀ ਮੂਲ ਉਪਬਾਣੀ ਦੇ ਛਾਪਣ ਤੇ ਟੀਕਾ ਕਰਨ ਵਾਲੇ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਉਹ ਪਰਮ ਸਤਿਕਾਰਿਤ ਵਿਅਕਤੀ ਹਨ, ਜਿਨ੍ਹਾਂ ਉੱਤੇ ਸਾਰੇ ਸਿੱਖ ਜਗਤ ਨੂੰ ਮਾਣ ਹੈ ਅਤੇ ਜਿਨ੍ਹਾਂ ਉੱਤੇ, ਚੀਫ਼ ਖਾਲਸਾ ਦੀਵਾਨ, ਪਰਲੋ ਤਕ ਕਿੰਤੂ ਨਹੀਂ ਕਰ ਸਕਦਾ । ਸੋ, ਲਓ ਵਾਚੋ : ਇਸ ਟੀਕੇ ਵਿਚੋਂ ਬਿੰਦਿਆਂ ਅਤੇ ਜ਼ ਦੀ ਵਰਤੋਂ ਦੇ ਵੰਨਗੀ ਵਜੋਂ ਕੁਝ ਪ੍ਰਮਾਣ :

ੳ) **ਕਲਮਾਂ** ਸੁੰਨਤ ਸਿਦਕ ਧਰਿ, ਪਾਏ ਜਨੇਊ ਤਿਲਕੁ ਸੁਖਾਣਾ ।
ਰੋਜ਼ੇ ਰਖਿ **ਨਿਮਾਜ਼** ਕਰ, ਪੂਜਾ ਵਰਤ ਅੰਦਰ ਹੈਰਾਣਾ ।
ਚਾਰਿ ਚਾਰਿ **ਮਜ਼ਹਬ** ਵਰਨ, ਛਿਅ ਘਰਿ ਗੁਰ ਉਪਦੇਸੁ ਵਖਾਣਾ ।
(ਵਾਰ 39 ਪਉੜੀ 10)

ਅ) ਆਪ ਨ ਵੰਞੈ ਸਾਹੁਰੈ, **ਲੋਕਾਂ ਮਤੀ** ਦੇ ਸਮਝਾਏ ।
ਚਾਨਣ ਘਰ ਵਿਚਿ ਦੀਵਿਅਹੁ, ਹੇਠ ਅੰਨੇਰ ਨ ਸਕੈ ਮਿਟਾਏ...।
...ਹੁੰਦੇ ਦੀਵੇ ਆਰਸੀ, ਆਖੁਰ ਟੋਏ ਪਾਉਂਦਾ ਜਾਏ । (ਵਾਰ 37 ਪਉੜੀ 22)

ੲ) **ਮਾਂ** ਗਭਣ ਜੀਅ ਜਾਣਦੀ, ਪੁਤੁ ਸਪੁਤੁ ਹੋਵੈ ਸੁਖਦਾਈ ।
ਕੁਪੁਤਹੁ ਧੀ ਚੰਗੇਰੜੀ, ਪਰ ਘਰ ਜਾਇ ਵਸਾਇ ਨ ਆਈ ।
ਕੁਧੀਅਹੁੰ ਸਪ ਸਕਾਰਥਾ, ਜਾਉ **ਜਣੇਂਦੀ** ਜਣਿ ਜਣਿ ਖਾਈ ।
**ਮਾਂ** ਡਾਇਣ ਧੰਨ ਧੰਨ ਹੈ, ਕਪਟੀ **ਪੂਤੈ** ਖਾਇ ਅਘਾਈ ।
(ਵਾਰ 37 ਪਉੜੀ 24)

ਸ) ਛੇਵੀਂ ਪੀੜੀ ਗੁਰੂ ਦੀ, ਗੁਰ **ਸਿਖਾਂ ਪੀੜੀ** ਕੋ ਦਸੈ । (ਵਾਰ 39 ਪੌ. 12)
ਸਚੁ ਨਾਉਂ ਸਚ ਦਰਸਨੋ...।

ਹ) ਵੇਦ **ਕਤੇਬਾਂ** ਅਸਟਧਾਤ, **ਪੂਰੇ** ਸਤਿਗੁਰੁ ਸਬਦ ਸੁਣਾਏ । (ਵਾਰ 40 ਪੌ. 6)



ਕ) ਪੀਰ ਮੁਰੀਦੀ ਗਾਖੜੀ, **ਪੀਰਾਂ** ਪੀਰ **ਗੁਰਾਂ** ਗੁਰੁ ਜਾਣੈ । (ਵਾਰ 40 ਪੌ. 19)

ਖ) ਲਖਸਾਹ ਪਤਿਸਾਹ ਲਖ, ਲਖ **ਵਜ਼ੀਰ** ਨ ਮਸਲਤ ਕਾਈ । (ਵਾਰ 40 ਪੌ. 18)

### ਕੁਝ ਵਾਰ 41 ਵਿਚੋਂ—ਕ੍ਰਿਤ ਭਾਈ ਗੁਰਦਾਸ ਸਿੰਘ

ੳ) ਸਿਰ ਲੇਖ ਹੈ : ਰਾਮ ਕਲੀ ਕੀ ਵਾਰ **ਪਾਤਸ਼ਾਹੀ ਦਸਵੇਂ** ਕੀ ।

ਅ) ਨਾਨਕ ਨਿਰਭਉ ਨਿਰੰਕਾਰ ਵਿਚ **ਸਿਧਾਂ** ਖੇਲਾ । (ਪੌ. 1)

ੲ) ਹਉਮੈ ਅੰਦਿਰ ਵਰਤਦੀ ਇਹ ਸ੍ਰਿਸ਼ਟਿ ਸਬਾਈ । (ਪੌ. 2)

ਸ) ਖਿਨ **ਮਹਿਂ** ਢਾਹਿ ਉਸਾਰਦਾ, ਤਿਸ ਭਉ ਨ ਬਿਆਪੈ । (ਪਉੜੀ 7)

ਹ) ਜਹ ਰਾਜੇ **ਸ਼ਾਹ** ਅਮੀਰੜੇ, ਹੋਏ ਸਭ ਛਾਰਾ । (ਪੌ. 15)

ਕ) **ਇਉਂ** ਐਸੇ ਦੁੰਦ **ਕਲੇਸ਼** ਮੈਂ ਖਪਿਓ ਸੰਸਾਰਾ (ਉਹੀ)

ਖ) ਗੁਰੁ ਗੋਬਿੰਦ ਸਿੰਘ ਪ੍ਰਗਟਿਓ, **ਦਸਵਾਂ** ਅਵਤਾਰਾ ।

ਗ) ਮੀਰ ਪੀਰ ਸਭ ਛਪਿ ਗਏ, ਮਜ਼ੂਬੋ ਉਲਟਾਨਾ (ਪਉੜੀ 16)
ਮਲਵਾਨੇ **ਕਾਜ਼ੀ** ਫਿਰ ਥਕੇ, ਕੁਛ ਮਰਮ ਨ ਜਾਨਾ

ਘ) ਇਹ ਤੀਸਰ **ਮਜ਼ਹਬ** ਖਾਲਸਾ, ਉਪਜਿਓ ਪਰਧਾਨਾ (ਪੌ. 16)

ਙ) **ਜ਼ਿਕਰ, ਨਿਵਾਜ਼, ਸ਼ਰੀਅਤ ਅੱਕਾਲਾ** (ਪਉੜੀ 17)

**14.** ਹੁਣ, **ਸੰਤ ਸੰਪੂਰਨ ਸਿੰਘ ਜੀ ਐਮ.ਏ., ਪੀ.ਐਚ.ਡੀ. ਵੱਲੋਂ**, ਭਾਈ ਗੁਰਦਾਸ ਜੀ ਰਚਿਤ ਕਬਿੱਤ ਸਵਯੇ ਦੇ **'ਸਿਧਾਂਤ ਬੋਧਨੀ ਸਟੀਕ'** ਵਿਚੋਂ, **ਬਿੰਦੀ, ਅੱਧਕ ਤੇ ਸ਼** ਦੀ ਵਰਤੋਂ ਦੇ ਕੁਝ ਕੁ ਪ੍ਰਮਾਣ ਅੰਕਿਤ ਕਰਦੇ ਹਾਂ । ਇਸ ਸਟੀਕ ਦੇ ਛਾਪਕ ਹਸ : ਲਾਇਲ ਪ੍ਰਿੰਟਿੰਗ ਪ੍ਰੈਸ, ਲਾਹੌਰ (ਪਾਕਿਸਤਾਨ) ।

ੳ) ਚਾਤ੍ਰਿਕ **ਸ਼ਬਦ** ਸੁਨਿ **ਅਖੀਆਂ** ਉਘਰ ਗਈ...। (ਕਬਿਤ 205)

ਅ) **ਦ੍ਰਿਸ਼ਟਾਂਤ** (ਨੰ. 134) । **ਹੈਂ** (ਚਾਰ ਵੇਰ) (ਨੰ. 135)

ੲ) ਬਿੱਲ ਚਿੱਤ (ਕਬਿਤ ਨੰ. 231)

ਸ) ਦ੍ਰਿਸ਼ਟਿ, ਸਪਰਸ਼ (ਨੰ. 198)

ਹ) **ਪ੍ਰਤਿਸ਼ਟਾ**, ਨਾਨਾਂ **ਇੱਛਾ** (ਨੰ. 148)

ਕ) ਗੁਰ **ਸਿੱਖ**, ਸਿੱਖ, ਸਿੱਖ, ਗੁਰ ਸਿੱਖਯ, ਗੁਰ ਸਿੱਖ ।

ਨੋਟ : ਇਸ ਕਬਿਤ ਵਿਚ ਸਿੱਖ 'ਪਦ' ਉਤੇ 8 ਵੇਰ ਅੱਧਕ ਦੀ ਵਰਤੋਂ ਹੈ ।

ਖ) **ਸ਼ਬਦ** ਸੁਰਤਿ, ਰਸਨਾਂ (ਨੰ. 201)

ਗ) ਸਿੱਖਨ, ਚਾਂਪ, ਸ਼ਸਤਰ (ਨੰ. 359)

ਘ) **ਤਾਂਤੈ**, ਪਾਂਚ ਪਾਂਚ, ਟਾਂਕ ਟਾਂਕ, **ਜਾਂ** ਕੋ (ਨੰ. 228 ਤੇ 229)

ਨੋਟ : ਏਸੇ ਤਰ੍ਹਾਂ ਪੰਡਤ ਨਰੈਣ ਸਿੰਘ ਜੀ ਗਿਆਨੀ, ਵਿਦਿਆ ਮਾਰਤੰਡ (ਲਾਹੌਰ, ਮੁਜੰਗਾ ਵਾਲੇ) ਦੇ, **'ਭਾਈ ਗੁਰਦਾਸ ਜੀ ਦੇ ਕਬਿੱਤ ਤੇ ਸੱਵਯੇ ਸਟੀਕ'** (ਪ੍ਰਕਾਸ਼ਕ : ਭਾਈ ਬੂਟਾ ਸਿੰਘ ਪ੍ਰਤਾਪ ਸਿੰਘ, ਬਾਜ਼ਾਰ ਮਾਈ ਸੇਵਾ, ਅੰਮ੍ਰਿਤਸਰ) ਦੇ ਮੂਲ ਪਾਠ ਵਿਚ ਅਨੇਕ ਥਾਂਈ ਬਿੰਦੀ,

ਵਿਭਾਗ ਦੇ ਮੁਖੀ ਤੇ ਡਾਕਟਰ ਹਰਕੀਰਤ ਸਿੰਘ ਜੀ ਦੇ ਸਾਥੀ ਹੀ ਨਹੀਂ, ਸਗੋਂ ਸ਼, ਜ਼ ਤੇ ਬਿੰਦੀ ਦੀ ਆਵਾਜ਼ ਬਾਰੇ ਡਾਕਟਰ ਜੀ ਨਾਲ ਸੰਮਤੀ ਵੀ ਰਖਦੇ ਹਨ। ਇਨ੍ਹਾਂ ਦੋਹਾਂ ਵਿਦਵਾਨਾਂ ਨੇ ਹੀ, ਪਿੱਛੇ ਜਿਹੇ, ਸੈਂਟਰਲ ਸਿਖ ਯਤੀਮ ਖਾਨਾ ਅੰਮ੍ਰਿਤਸਰ ਵਿਖੇ ਸ. ਭਾਗ ਸਿੰਘ ਜੀ 'ਅਣਖੀ' ਦੇ ਸੱਦੇ ਉਤੇ, ਪੇਪਰ ਵੀ ਪੜ੍ਹੇ ਸਨ ਅਤੇ ਡਾਕਟਰ ਪਿਆਰ ਸਿੰਘ ਜੀ, ਗਿਆਨੀ ਜੋਗਿੰਦਰ ਸਿੰਘ ਜੀ ਤਲਵਾੜਾ ਅਤੇ ਇਸ ਲੇਖਕ ਨੇ ਉਨ੍ਹਾਂ ਦੀ ਕਰੜੀ ਅਲੋਚਨਾ ਕਰ ਕੇ ਉਨ੍ਹਾਂ ਨੂੰ ਨਿਰੁੱਤਰ ਕੀਤਾ ਸੀ।

ਇਸ ਉਪ੍ਰੰਤ ਖਿਆਲ ਸੀ ਕਿ ਸ਼ੁੱਧ ਗੁਰਬਾਣੀ ਉਚਾਰਣ ਬਾਰੇ ਇਹ ਵੱਖਰੀ ਤੇ ਬੇਸੁਰੀ ਬੰਸਰੀ ਵਜਣੋਂ ਬੰਦ ਹੋ ਜਾਵੇਗੀ। ਪ੍ਰੰਤੂ, ਪਰਤੀਤ ਹੁੰਦਾ ਹੈ ਕਿ 'ਅਣਖੀ ਜੀ', ਡਾਕਟਰ ਹਰਕੀਰਤ ਸਿੰਘ ਅਥਵਾ ਦੀਵਾਨ ਦੇ ਪ੍ਰਚਾਰਕ ਗਿ. ਇੰਦਰ ਸਿੰਘ ਜੀ ਦੀ ਸਹਾਇਤਾ ਨਾਲ ਕਿਸੇ, ਅੰਤਰੀਵ ਕਾਰਨ, ਇਹ ਸ਼ੁਗਲ ਜਾਰੀ ਰੱਖਣਾ ਚਾਹੁੰਦੇ ਹਨ।

ਡਾਕਟਰ ਗੋਇਲ ਜੀ ਨੇ ਪੁਸਤਕ ਰੂਪ ਵਿਚ **'ਭਾਈ ਸੰਤੋਖ ਸਿੰਘ ਰਚਿਤ'** ਗੁਰ ਗੁਰਤਾਪ ਸੂਰਜ (ਸੰਖਿਪਤ) ਨੂੰ ਸੰਪਾਦਨ ਕੀਤਾ ਹੈ। ਇਹ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਪ੍ਰਕਾਸ਼ਨਾ ਹੈ। ਆਓ, ਉਨ੍ਹਾਂ ਦੀ ਇਸ ਪੁਸਤਕ ਵਿਚੋਂ ਪ੍ਰਮਾਣ ਲਈਏ ਤੇ ਵੇਖੀਏ ਕਿ ਭਾਈ ਸਾਹਿਬ ਸੰਤੋਖ ਸਿੰਘ ਜੀ 19ਵੀਂ ਸਦੀ ਵਿਚ ਸ਼, ਜ਼, ਬਿੰਦੀਆਂ ਤੇ ਅੱਧਕ ਦੀ ਕਿਸ ਬਹੁਤਾਤ ਨਾਲ ਵਰਤੋਂ ਕਰਦੇ ਹਨ।

ੳ) ਪੰਨਾ 42 : **ਸ਼ੁਭ, ਉਪਦੇਸ਼, ਸ਼ਰਨ, ਮਹਾਂ, ਪ੍ਰਕਾਸ਼ਿਤ, ਜਯੋਂ** (ਦੋ ਵੇਰ)।

ਅ) ਪੰਨਾ 46-47 : **ਅਜ਼ਮਤ, ਉਪਦੇਸ਼ਿਤ, ਹੈਂ** (ਚਾਰ ਵੇਰ)

ੲ) ਪੰਨਾ 48-49 : ਹੈਂ (ਚਾਰ ਵੇਰ) ਦੇਸ਼ਨ, ਬਿਦੇਸ਼, ਸ਼ਰਨ, ਸ੍ਰੀ, ਸ਼ਰਨਾਗਤ, ਦਰਸ਼ਨ, ਬਿਨਾਸ਼, ਪ੍ਰਕਾਸ਼, ਬਿਸ਼ਯਾਗਨ, **ਸਿੱਖ, ਉਧਾਰਹਿਂ, ਬਿਚਾਰਹਿਂ**।

ਸ) ਪੰਨਾ 76-77 : ਦਵਾਦਸ਼, ਹਰਸ਼, ਸ਼ੋਕ, ਪਰਤੱਖਯ, ਮੇਂ, ਨਹਿਂ, ਜਾਵੇਂ, ਸਮਾਵੇਂ, ਕਸ਼ਟ, ਪਾਤਿਸ਼ਾਹ, ਮਾਨੁਸ਼, ਕਹਯੋਂ, ਤੱਤ, ਉਜੱਲ, ਈਸ਼ਰ, ਸਵਾਂਗ, ਪੁਰਸ਼, ਮਹਿਂ, ਇੱਛਾ।

ਹ) ਪੰ. 106-10 : ਡੇਢ ਹਜ਼ਾਰ। ਸਿੱਖੀ ਮਹਿਂ **ਸ਼ਰਧਾ** ਨਿਤ ਰਾਖਹੁ।
ਗੁਰ **ਹਾਜ਼ਰ** ਸਦ **ਜਹਾਂ** ਭਿਲਾਖਹੁ।

ਕ) ਪੰ. 114 : ਕਿਨ੍ਹੂੰ ਫੇਰਿ **ਨੇਜ਼ਾ** ਪਰੋਯੋ ਕਰੇਜਾ।

ਖ) ਪੰ. 180-81 : **ਕਾਜ਼ੀ** (ਦੋ ਵੇਰ) **ਸਜ਼ਾਇ**।

ਗ) ਪੰ. 182,183-84 : **ਕਾਜ਼ੀ, ਕਾਜ਼ਨਿ, ਅਰਜ਼ੀ, ਕਾਜ਼ੀ, ਰਜ਼ਾਇ, ਜ਼ੇਵਰ**। (ਪੰ. 232)।

**19. ਸ੍ਰੀ ਗੁਰੂ ਰਾਮ ਦਾਸ ਜੀ ਦੇ ਵੱਡੇ ਪੁੱਤਰ ਪ੍ਰਿਥੀ ਚੰਦ ਦੇ ਘਰ ਮਨੋਹਰ ਦਾਸ ਦਾ ਜਨਮ ਹੋਇਆ, ਅਰ ਤਿਨਾਂ ਦੇ ਘਰ ਸੋਢੀ ਹਰਿ ਜੀ ਦਾ ਜਨਮ ਸੰਨ 1605 ਵਿਚ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਇਕ ਸਾਲ ਪਹਿਲਾਂ ਹੋਇਆ। 'ਹਰਿ ਜੀ' ਵੱਡੇ ਵਿਦਵਾਨ** ਸਨ, ਅਤੇ ਉਨ੍ਹਾਂ ਬਾਣੀ ਵੀ ਰਚੀ ਤੇ ਗਦ (ਨਸਰ) ਵਿਚ ਵੀ 'ਗੋਸ਼ਟਿ ਗੁਰੂ ਮਿਹਰਵਾਨ' ਕਰ ਕੇ ਸਾਹਿਤ ਰਚਿਆ। ਉਨ੍ਹਾਂ ਦੀ ਵਾਰਤਕ ਰਚਨਾ ਵਿਚ ਬਿੰਦੀ, ਅੱਧਕ ਤੇ ਸ਼ ਦੀ ਵਰਤੋਂ, ਕਵਿਤਾ ਨਾਲੋਂ ਵਧੇਰੇ ਹੈ। ਕੁਝ ਹਵਾਲੇ 'ਸੋਢੀ ਹਰਿ ਜੀ—ਜੀਵਨ ਤੇ ਰਚਨਾ' ਲੇਖਕ ਗੁਰਮੋਹਨ ਵਾਲੀਆ (ਪੰਜਾਬੀ ਯੂਨੀਵਰਸਿਟੀ ਪਟਿਆਲਾ) ਵਿਚੋਂ ਹਾਜ਼ਰ ਹਨ :

ੳ) ਸੋ ਸ੍ਰੀ ਸਤਿਗੁਰੂ ਜੀ ਪ੍ਰੇਮ ਕੀ ਮੂਰਤਿ, **ਛਿਆਂ ਰਾਗਾਂ** ਕੀ। (ਪੰਨਾ 2)

ਅ) ਕ੍ਰਿਸ਼ਨ ਚੰਦ, ਉਨ੍ਹਾਂ, ਬੜਿਆਂ, ਡਾਲਾਂ, ਹੈਂ, ਇਨਾਂ, ਨਾਹੀਂ, ਭਗਤਾਂ, ਸਭਨਾਂ (ਪੰ. 15)

ੲ) ਕੀਆਂ ਪੀੜੀਆਂ ਚਲੀਆਂ, ਕੀਆਂ (ਪੰ. 16)

ਸ) ਗੋਸ਼ਟਾਂ ਗੁਰੂ ਮਿਰਵਾਨ ਕੀਆਂ (ਪੰ. 20)

ਹ) ਕ੍ਰਿਸ਼ਨ ਵਿਭੂਤੀਆਂ, ਸਮ ਦ੍ਰਿਸ਼ਟੀ, ਆਦੇਸ਼, ਭਗਤਾਂ, ਵੇਦਾਂ ਦਿੱਤੀ ਹੈ, ਸ਼ੁਧ ਲਕਸ਼ਣਾ, ਕ੍ਰਿਸ਼ਨ, ਵਚਨ ਮਹਾਂ, ਘੜੀਆਂ (ਪੰ. 21, 22, 23)
ਪਵਿੱਤਰ, ਸੰਗਤਾਂ, ਭਗਤਾਂ ਕੀਆਂ ਸਾਖੀਆਂ, ਚਉਕੀਆਂ ਜੋੜਿ ਛੋੜੀਆਂ ਥੀਆਂ।

ਕ) ਦਰਸ਼ਨ, ਗੁਰ ਜਨਾਂ, ਗੋਸ਼ਟਿ, ਬਾਂਧਿਆ, ਸਭਨਾਂ ਗੁਰੂ ਮਹਲਿਆਂ ਕੈ ਸ਼ਬਦ ਲਿਖਾਇ। ਪ੍ਰਕਾਸ਼, ਦਰਸ਼ਨ। (ਪੰ. 24-25)

ਖ) ਸ਼ਕਤੀ, ਉੱਤਮ, ਉਠਦੀ ਹੈ। ਕ੍ਰਿਸ਼ਨਾਂਵਾਂ। (ਪੰ. 55)

ਨੋਟ—ਸਨਿਮਰ ਪੁਛਿਆ ਜਾ ਸਕਦਾ ਕਿ ਕੀ 'ਹਰਿ ਜੀ' ਦੀ ਰਚਨਾ ਦਾ ਇਹ ਸੰਨ 1605, ਈਸਾਈਆਂ ਦੇ ਸੰਨ 1854 ਤੇ ਭਾਈ ਮੱਯਾ ਸਿੰਘ ਦੇ ਕੋਸ਼ ਦੇ ਸੰਨ 1895 ਨਾਲੋਂ ਪਹਿਲਾਂ ਆਉਂਦਾ ਹੈ ਕਿ ਬਾਅਦ, ਅਤੇ ਇਸ ਵਿਚ **ਸ਼, ਅੱਧਕ ਤੇ ਬਿੰਦਿਆਂ** ਦੀ ਵਰਤੋਂ ਕਿਵੇਂ ਤੇ ਕਿਥੋਂ ਆ ਗਈ ? ਚੇਤੇ ਰਹੇ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਸੰਨ 1604 ਵਿਚ ਤਿਆਰ ਹੋਈ।

20. ਅੰਤ ਵਿਚ ਅਸੀਂ, ਵਧੇਰੇ ਵਿਸਥਾਰ ਵਿਚ ਨ ਜਾਂਦੇ ਹੋਏ, ਸ. ਰਤਨ ਸਿੰਘ ਜੀ ਭੰਗੂ (ਪੋਤਰੇ ਸ. ਮਹਿਤਾਬ ਮੀਰਾਂ ਕੋਟੀਆ) ਰਚਿਤ 'ਪ੍ਰਾਚੀਨ ਪੰਥ ਪ੍ਰਕਾਸ਼' (ਸੰਨ 1841) ਵਿਚੋਂ ਹਵਾਲੇ ਦੇ ਕੇ ਇਹ ਦੱਸਣ ਦਾ ਨਿਮਾਣਾ ਜਿਹਾ ਜਤਨ ਕਰਦੇ ਹਾਂ ਕਿ ਉਸ ਸਮੇਂ ਜਦ ਈਸਾਈ ਮਿਸ਼ਨਰੀਆਂ ਨੇ 1854 (ਸੰਨ) ਅਤੇ ਭਾਈ ਮਈਆ ਸਿੰਘ ਜੀ ਨੇ ਅੰਗਰੇਜ਼ਾਂ ਦੇ ਹੁਕਮ ਨਾਲ ਸੰਨ 1895 ਵਿਚ ਡਿਕਸ਼ਨਰੀ ਤਿਆਰ ਕੀਤੀ, ਪੰਜਾਬੀ ਬੋਲੀ ਦਾ ਹੁਲੀਆ ਕੀ ਸੀ ਅਤੇ ਇਸ ਵਿਚ ਬਿੰਦੀ, ਅੱਧਕ, ਸ਼ ਤੇ ਜ਼ ਧੁਨੀਆਂ ਦੀ ਕਿੰਨੀ ਭਰਮਾਰ ਸੀ।

'ਭੰਗੂ' ਜੀ ਦੀ ਕਵਿਤਾ ਸਰਲ ਸਾਦੀ ਤੇ ਠੇਠ ਪੰਜਾਬੀ ਬੋਲੀ ਵਿਚ ਹੈ, ਜੋ ਬੋਲੀ ਉਸ ਸਮੇਂ ਪੰਜਾਬ ਵਿਚ ਬੋਲੀ ਜਾਂਦੀ ਸੀ। ਜਿਹੜੀ ਬਿੰਦੀ ਅੱਧਕ, ਸ਼ ਤੇ ਜ਼ ਦੀਆਂ ਧੁਨੀਆਂ, 'ਭੰਗੂ ਜੀ ਨੂੰ, ਪੰਜਾਬੀ ਬੋਲੀ ਵਿਚ, ਈਸਾਈ ਮਿਸ਼ਨਰੀਆਂ ਦੇ ਕੋਸ਼ ਨਾਲੋਂ 13 ਤੇ ਭਾਈ ਮਈਆ ਸਿੰਘ ਜੀ ਦੀ ਡਿਕਸ਼ਨਰੀ ਨਾਲੋਂ 54 ਸਾਲ ਪਹਿਲਾਂ ਪ੍ਰਚਲਤ ਦਿੱਸੀਆਂ, ਉਹ ਬਾਅਦ ਵਿਚ ਛਪੇ ਇਨ੍ਹਾਂ ਕੋਸ਼ਾਂ ਵਿਚ ਛਾਈਂ ਮਾਈਂ ਹੋ ਗਈਆਂ, ਕਿਤਨੀ ਹਾਸੋ ਹੀਣੀ ਤੇ ਕੂੜੀ ਗਵਾਹੀ ਹੈ ਸਾਡੇ ਵਿਰੋਧੀ ਮਿੱਤਰਾਂ ਦੀ। ਜੇ ਇਨ੍ਹਾਂ ਕੋਸ਼ਾਂ ਦਾ ਕਮਜ਼ੋਰ ਸਹਾਰਾ ਲੈ ਕੇ ਡਾਕਟਰ ਜੀ ਤੇ ਗਿ:

ਨੂੰ 'ਗਲੀ' ਕਰੀ ਜਾਂਦੇ ਹਨ, ਉਹ 'ਗੱਲਾਂ' 'ਗਲਾ' (ਗਰਦਨ) ਵਿਚ ਜਾਂ 'ਗੱਲੀ' (ਪਿੰਡ ਵਿਚਲੀ ਵੀਹ) ਦੇ ਪਾਠ ਵਿਚ **ਕੋਈ ਫਰਕ ਨਹੀਂ ਪਾਉਂਦੇ।** ਐਸੇ ਪਾਠ ਦੇ ਅਗਿਆਨੀ ਮੁਦੱਈਆਂ ਨੂੰ ਇਹ ਪੁੱਠਾ 'ਗਿਅਰ' ਲਾਉਣਾ ਬੰਦ ਕਰਨਾ ਬਣਦਾ ਹੈ। ਗੁਰਬਾਣੀ ਦੀ ਸੂਝ ਬੂਝ ਅਤੇ ਸਿੱਖੀ ਆਚਰਣ ਦੀ ਸੱਚੀ ਘਾੜਤ ਦਾ ਇਹੀ ਤਕਾਜ਼ਾ ਹੈ, ਅਤੇ ਇਹੀ ਵੱਡੀ ਗੁਰ-ਭਗਤੀ ਤੇ ਸੇਵਾ।

ਕੁਝ ਹੋਰ : ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 1241 ਤੇ 1429 ਉਤੇ ਪਾਠ ਹਨ :

ੳ) ਹੈ ਹੈ **ਆਖਾਂ** ਕੋਟਿ ਕੋਟਿ, ਕੋਟੀ ਹੂ ਕੋਟਿ ਕੋਟਿ ॥
ਆਖੂੰ **ਆਖਾਂ** ਸਦਾ ਸਦਾ, ਕਹਿਣ ਨ ਆਵੈ ਤੋਟਿ ॥
ਨ ਹਉ **ਥਕਾਂ** ਨ ਠਾਕੀਆ, ਏਵਡ ਰਖਹਿ ਜੋਤਿ ॥ (ਮ. ਪਹਿਲਾ)

ਅ) ਨਾਨਕ, ਨਾਮ ਮਿਲੈ ਤਾਂ **ਜੀਵਾਂ**, ਤਨ ਮਨ ਥੀਵੈ ਹਰਿਆ ॥ (ਮ. 5)

**ਵੀਚਾਰ :** ਏਥੇ ਆਖਾਂ (ਮੈਂ ਆਖਾਂ) ਤੇ **ਜੀਵਾਂ** (ਮੈਂ ਜੀਵਾਂ) ਕਿਰਿਆਵਾਂ ਵਰਤਮਾਨ ਕਾਲ ਤੇ ਉੱਤਮ ਪੁਰਖ ਵਿਚ ਹਨ। ਸੋ, ਉਚਾਰਨ ਵੀ ਇਕ ਸਮਾਨ ਹੈ, ਬਿੰਦੀ ਲਾ ਕੇ। ਪਰ 'ਰਹਿਰਾਸ' ਵਿਚ ਪਾਠ ਹੈ : ਆਖਾ ਜੀਵਾ ਵਿਸਰੈ ਮਰਿ ਜਾਉ ॥ (ਮ. ਪਹਿਲਾ)

ਇਹ ਕਿਰਿਆ ਵੀ ਉੱਤਮ ਪੁਰਖੀ ਹੈ, ਤੇ ਵਰਤਮਾਨ ਕਾਲ ਵਿਚ, ਇਸਦੇ ਵੀ ਉਹੀ ਅਰਥ ਹਨ : "ਜੇ ਮੈਂ ਰਬ ਦਾ ਨਾਮ ਆਖਦਾ ਹਾਂ ਤਾਂ ਮੈਂ ਸਹੀ ਅਰਥਾਂ ਵਿਚ ਜੀਉਂਦਾ ਹਾਂ, ਅਤੇ ਭੁਲ ਜਾਣ ਉਤੇ ਆਤਮਕ ਮੌਤ ਮਰ ਜਾਂਦਾ ਹਾਂ।"

ਇਹ ਲੇਖਕ, ਡਾਕਟਰ ਜੀ ਪਾਸੋਂ, ਸਨਿਮਰ ਪੁਛਦਾ ਹੈ ਕਿ ਏਨ੍ਹੀਂ ਦੋਹੀਂ ਥਾਈਂ, ਵੱਖ ਵੱਖ ਉਚਾਰਣ ਕਰਨਾ ਹੈ ਕਿ ਇਕ ਸਮਾਨ : ਆਖਾਂ, ਜੀਵਾਂ, ਜੋ ਅਰਥ-ਸਹਿਤ ਹੈ ਅਤੇ ਜਿਸ ਦਾ ਸੰਕੇਤ ਗੁਰੂ ਪਾਤਸ਼ਾਹ ਨੇ ਬਾਣੀ ਵਿਚ ਬਖਸ਼ਿਆ ਹੈ ? ਗਲ ਸਪਸ਼ਟ ਹੈ ਕਿ ਜਾਂ ਤਾਂ ਕਹੋ ਕਿ ਆਖਾਂ ਤੇ ਜੀਵਾਂ ਨੂੰ ਵੀ ਹਰ ਥਾਂ ਆਖਾ, ਜੀਵਾ ਪੜ੍ਹਨਾ ਹੈ ਅਤੇ ਜਾਂ ਆਖਾਂ, ਜੀਵਾਂ ਦੀ ਬਖਸ਼ੀ ਸੇਧ ਨੂੰ ਸਮਝ ਕੇ ਹਰ ਥਾਂ, ਜਦ ਕਿਰਿਆ ਇਕ ਵਚਨੀ ਤੇ ਉੱਤਮ ਪੁਰਖ (Ist Person Singular) ਵਿਚ ਹੋਵੇ, ਤਦ **ਆਖਾਂ** ਤੇ **ਜੀਵਾਂ** ਪੜ੍ਹਨਾ ਹੈ ? 'ਆਖਾ ਤੇ ਜੀਵਾ' ਪੰਜਾਬੀ ਦੇ ਸ਼ਬਦ ਨਹੀਂ, ਨਿਰਾਰਥਕ ਸ਼ਬਦ ਹਨ, 'ਆਖਾਂ ਤੇ ਜੀਵਾਂ' ਸ਼ੁੱਧ ਪਾਠ ਕਰਨ ਵਾਲਿਆਂ ਨੂੰ ਬਾਣੀ-ਬਦਲੂ ਕਹਿ ਕੇ ਭੰਡਣਾ ਕਿਤਨਾ ਅਨਿਆਇ ਹੈ।

4. ਹੁਣ ਲਵੋ 'ਸ਼ ਤੇ ਜ਼' ਦੀਆਂ ਧੁਨੀਆਂ ਨੂੰ। ਇਹ ਧੁਨੀਆਂ ਹਿੰਦੀ, ਉਰਦੂ ਤੇ ਫਾਰਸੀ ਵਾਂਗ ਪੁਰਾਣੀ ਪੰਜਾਬੀ ਵੀ ਸਨ। ਵਰਨਾ, ਪੰਜਾਬੀ ਤੋਂ ਬਿਨਾਂ ਹੋਰ ਦਰਜਨ ਕੁ ਬੋਲੀਆਂ ਦੇ ਤਤਸਮ ਤੇ ਤਦਭਵ ਸ਼ਬਦ ਕਿਵੇਂ ਸਮਝੇ ਜਾ ਸਕਦੇ ਸਨ ? ਪੁਰਾਨੀ ਪੰਜਾਬੀ ਲਿਖਤ ਦੀਆਂ ਬਹੁਤ ਸਾਰੀਆਂ ਉਦਾਹਰਣਾਂ ਅਸੀਂ ਆਪਣੀ ਪੁਸ਼ਟੀ ਵਿਚ ਪੇਸ਼ ਕਰ ਚੁੱਕੇ ਹਾਂ। ਡਾਕਟਰ ਜੀ ਦਾ ਇਹ ਦਾਅਵਾ ਵੀ ਬੜਾ ਹਾਸੋ ਹੀਣਾ ਤੇ ਬੱਚਗਾਨਾ ਹੈ। ਇਸ ਦੇ ਨਾਲ ਹੀ ਉਹ ਇਹ ਵੀ ਆਖਦੇ ਹਨ ਕਿ ਉਰਦੂ ਫਾਰਸੀ ਵਿਚ ਜ਼ੇਰ, (ਸਿਹਾਰੀ) ਜ਼ਬਰ ਤੇ ਪੇਸ਼ (ਔਂਕੜ) ਲਗਾਂ ਸਾਰੀ ਥਾਂਈ ਲਿਖਤ ਵਿਚ ਲਾਈਆਂ ਤਾਂ ਨਹੀਂ ਜਾਂਦੀਆਂ, ਪਰ ਉਚਾਰਣ ਵਿਚ ਆਵੱਸ਼ ਆਉਂਦੀਆਂ



ਅਥਵਾ ਉਚਾਰਣ ਹ ਜਾਂਦੀਆਂ ਹਨ। ਚੇਤੇ ਰਹੇ ਕਿ ਉਰਦੂ, ਫਾਰਸੀ ਤੇ ਅਰਬੀ ਦੇ ਵਿਦਵਾਨ ਲਫਜ਼ਾਂ ਦੇ ਸਹੀ ਤਲੱਫਜ਼ (ਉਚਾਰਣ) ਉਤੇ ਬੇਹੱਦ ਜ਼ੋਰ ਦਿੰਦੇ ਹਨ। ਉਹ ਗਲਤ ਤਲੱਫਜ਼ ਕਰਨ ਵਾਲੇ ਨੂੰ ਕਦੀ ਮਾਫ ਨਹੀਂ ਕਰਦੇ। ਉਨ੍ਹਾਂ ਦਾ ਉਚਾਰਣ ਸੁਣਨ ਨਾਲ ਸੰਬੰਧ ਰਖਦਾ ਹੈ। ਸੋ, ਇਹ ਦਲੀਲ ਵੀ ਸਾਡੇ ਹੱਕ ਵਿਚ ਜਾਂਦੀ ਹੈ। ਸਾਡੀ ਵੀ ਸਨਿਮਰ ਇਹੀ ਬੇਨਤੀ ਹੈ ਕਿ ਜਿਥੇ ਸ਼, ਜ਼, ਅੱਧਕ ਤੇ ਅਨੁਨਾਸਿਕ ਧੁਨੀਆਂ ਦੀ 'ਬਾਣੀ' ਵਿਚ ਬਜ਼ਾਹਰ ਘਾਟ ਦਿਸਦੀ ਹੈ, ਓਥੇ ਬਾਣੀ ਵਿਚੋਂ ਪ੍ਰਾਪਤ ਸੰਕੇਤਾਂ ਅਨੁਸਾਰ ਇਨ੍ਹਾਂ ਧੁਨੀਆਂ ਸਹਿਤ ਸ਼ੁੱਧ ਤੇ ਸਾਰਥਕ ਉਚਾਰਣ ਹੋਣਾ ਯੋਗ ਹੈ।

## 6. ਅੱਧਕ ਦੇ ਉਚਾਰਣ ਬਾਰੇ

**ਅਗਲੀ ਗੱਲ ਹੈ ਅੱਧਕ ਦੀ ਵਰਤੋਂ ਅਥਵਾ ਉਚਾਰਣ ਦੀ।** ਉਰਦੂ ਫਾਰਸੀ ਤੇ ਹਿੰਦੀ ਆਦਿ ਬੋਲੀਆਂ ਵਿਚ ਅੱਧਕ ਦੀ ਵਰਤੋਂ ਹੈ। ਹਿੰਦੀ ਵਿਚ ਅੱਧਾ ਅਖਰ ਵਰਤਿਆ ਜਾਂਦਾ ਹੈ, ਉਰਦੂ ਫਾਰਸੀ ਵਿਚ ਅੱਖਰ ਦੇ ਉੱਪਰ **ਤਸ਼ਦੀਦ** ਦਾ ਚਿੰਨ੍ਹ ਪਾ ਕੇ, ਅਤੇ ਪੰਜਾਬੀ ਵਿਚ ਉਪਰ ਉਲਟੇ ਅਰਧ-ਚੰਨ ਦਾ ਚਿੰਨ੍ਹ ਲਾ ਕੇ ਦੂਹਰੀ ਆਵਾਜ਼ ਪੈਦਾ ਕੀਤੀ ਜਾਂਦੀ ਹੈ। ਇਸ ਬਿਨਾ, ਇਨ੍ਹਾਂ ਬੋਲੀਆਂ ਦਾ ਸ਼ੁੱਧ ਤੇ ਅਰਥ-ਭਰਪੂਰ ਉਚਾਰਣ ਹੋ ਹੀ ਨਹੀਂ ਸਕਦਾ। ਵੇਖੋ, ਜਪੁ ਜੀ ਦੀ ਪਹਿਲੀ ਪਉੜੀ ਦੇ ਉਚਾਰਣ ਵਿਚ ਹੀ ਅੱਧਕ ਦੀ 12 ਕੁ ਵੇਰ ਵਰਤੋਂ ਹੁੰਦੀ ਹੈ :

ਸੋਚੈ ਸੋਚਿ ਨ ਹੋਵਈ ਜੇ ਸੋਚੀ **ਲੱਖ** ਵਾਰ ॥
**ਚੁੱਪੈ ਚੁੱਪ** ਨ ਹੋਵਈ ਜੇ ਲਾਇ ਰਹਾਂ ਲਿਵਤਾਰ ॥
**ਭੁੱਖਿਆਂ** ਭੁਖ ਨ ਉੱਤਰੀ, ਜੇ ਬੰਨਾਂ ਪੁਰੀਆਂ ਭਾਰ ॥
ਸਹਸ ਸਿਆਣਪਾਂ **ਲੱਖ** ਹੋਹਿ, ਤ **ਇੱਕ** ਨ **ਚੱਲੈ** ਨਾਲਿ ॥
ਕਿਵ **ਸੱਚਿਆਰਾ** ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮ ਰਜਾਈ **ਚੱਲਣਾ** ਨਾਨਕ ਲਿਖਿਆ ਨਾਲ ॥

ਸੋ, ਸਹੀ ਗਲ ਤਾਂ ਇਹ ਹੈ ਕਿ ਅੱਧਕ ਦੀ ਵਰਤੋਂ, ਚਾਹੇ ਅਨਚਾਹੇ, ਹਰ ਪਾਠੀ ਕਰਦਾ ਹੈ ਅਥਵਾ ਉਸ ਤੋਂ ਸੁਭਾਵਕ ਹੋ ਜਾਂਦੀ ਹੈ। ਇਸ ਦੀ ਵਰਤੋਂ ਦੇ ਵਿਰੁੱਧ ਆਵਾਜ਼ ਉਠਾਉਣੀ ਕਿਤਨੀ ਗੈਰ-ਕੁਦਰਤੀ ਹੈ।

ਹੋਰ ਲਵੋ : ਸਨਿਮਰ ਪੁੱਛਿਆ ਜਾ ਸਕਦਾ ਹੈ ਕਿ ਇਨ੍ਹਾਂ ਬਾਣੀ ਦੇ ਭਾਵਾਂ ਤੇ ਰਹੱਸ ਤੋਂ ਸੱਖਣੇ, ਅਖੌਤੀ ਭਾਸ਼ਾ-ਵਿਗਿਆਨੀਆਂ ਨੂੰ ਬਾਣੀ ਵਿਚ ਆਏ ਇਨ੍ਹਾਂ ਪਦਾਂ ਦਾ ਸ਼ੁੱਧ ਉਚਾਰਣ ਅੱਧਕ ਸਹਿਤ 'ਮੁਸੱਲਾ', ਮੁਹੱਬਤ, ਮਸ਼ਕਤਿ, ਮੁੱਲਾਂ, ਮਿੱਠੇ, ਅਗੱਛਮੀ (ਪੰਨਾ 1090) ਵੱਡਾ, ਗੱਲੀਂ, ਗੁਰਸਿੱਖੀ ਸੋ ਥਾਨ ਭਾਲਿਆ, ਸ਼ੁੱਧ, ਅਰਥ-ਭਰਪੂਰ ਤੇ ਕਾਵਿਕ ਲਗਦਾ ਹੈ—ਜਾਂ ਮੁਸਲਾ, ਮੁਹਬਤ, ਮਸਕਤਿ, ਮੁਲਾ, ਮਿਠੇ, ਅਗ-ਛਮੀ, ਵਡਾ, ਗਲੀ ਤੇ ਗੁਰਸਿਖੀ ? ਅੱਧਕ-ਰਹਿਤ ਇਹ ਸਾਰੇ ਉਚਾਰਣ ਨ ਕੇਵਲ ਅਰਥ-ਰਹਿਤ ਤੇ ਅਸ਼ੁੱਧ ਹੀ ਹਨ ; ਸਗੋਂ ਮੁਹਮਲ ਤੇ ਨਿਰਾਰਥਕ ਵੀ।

ਸਾਡੇ ਦੋਵੇਂ ਵਿਪੱਖੀ ਸੱਜਣ ਇਕ ਗੈਰ-ਕੁਦਰਤੀ ਤੇ ਅਸਾਧ (Impracticable) ਬਹਸ

## 7. ਦੋਹਾਂ ਲਿਖਾਰੀਆਂ ਦੀਆਂ ਪਰਸਪਰ ਵਿਰੋਧੀ ਦਲੀਲਾਂ

ਡਾਕਟਰ ਸਾਹਿਬ ਨੇ ਇਹ ਸਿੱਧ ਕਰਨ ਲਈ ਕਿ ਪੰਜਾਬੀ ਵਿਚ ਸ਼ ਤੇ ਜ਼ ਦੀ ਧੁਨੀ ਸਿੱਖ ਰਾਜ ਦੇ ਅੰਤ ਤੱਕ ਨਹੀਂ ਸੀ, ਬੜਾ ਬੇਸੂਦ ਟਿੱਲ ਲਾਇਆ ਹੈ। ਅਤੇ ਪਾ ਲਾ ਕੇ ਬਾਰ ਬਾਰ ਸੰਨ 1854 (ਉੱਨੀਵੀਂ ਸਦੀ) ਵਿਚ ਛਪੇ ਈਸਾਈ ਮਿਸ਼ਨਰੀਆਂ ਦੇ ਕੋਸ਼ ਤੇ 1895 ਦੇ ਅੰਤ ਵਿਚ ਭਾਈ ਮਈਆ ਸਿੰਘ ਦੀ ਡਿਕਸ਼ਨਰੀ ਦਾ ਹਵਾਲਾ ਦਿੱਤਾ ਹੈ। ਅਸੀਂ ਇਸ ਦਾ ਖੰਡਨ ਕਰਨ ਲਈ ਸ਼ੇਖ ਫਰੀਦ (ਸੰਨ 1173) ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਭਾਈ ਗੁਰਦਾਸ ਜੀ ਅਤੇ ਹੋਰ 16ਵੀਂ, 17ਵੀਂ, 18ਵੀਂ ਤੇ 19ਵੀਂ ਸਦੀ ਦੇ ਡੇਢ ਦਰਜਨ ਤੋਂ ਵਧੀਕ ਲਿਖਾਰੀਆਂ ਦੀਆਂ ਲਿਖਤਾਂ ਦਾ ਹਵਾਲਾ ਦੇ ਕੇ ਸਿੱਧ ਕਰ ਆਏ ਹਾਂ ਕਿ ਸ਼ ਤੇ ਜ਼ ਅਤੇ ਬਿੰਦਿਆਂ ਤੇ ਅੱਧਕ ਦੀ ਵਰਤੋਂ ਅੰਗਰੇਜ਼ਾਂ ਦੀ ਆਮਦ ਤੋਂ ਸਦੀਆਂ ਪਹਿਲਾਂ ਬਹੁਤਾਂਤ ਵਿਚ ਕੀਤੀ ਜਾਂਦੀ ਸੀ। ਸਰ ਗ੍ਰੀਅਰਸਨ ਦਾ ਸੰਨ 1927 (20ਵੀਂ ਸਦੀ) ਦਾ ਤਿਆਰ ਕੀਤਾ ਵੇਰਵਾ ਦਰੁਸਤ ਮੰਨੀਏ ਜਾਂ ਆਪਣੇ ਗੁਰੂਆਂ, ਭਗਤਾਂ ਤੇ ਵਿਦਵਾਨਾਂ ਦਾ ? ਪ੍ਰਤੱਖ ਨੂੰ ਪ੍ਰਮਾਣ ਦੀ ਕੀ ਲੋੜ ਹੈ ?

ਦੂਜੇ, ਉਨ੍ਹਾਂ ਨੇ ਗੁਸਾਈਂ ਤੁਲਸੀ ਦਾਸ ਆਦਿ ਹਿੰਦੀ ਲਿਖਾਰੀਆਂ ਦੀਆਂ ਹਿੰਦੀ ਰਚਨਾਵਾਂ ਦਾ ਜ਼ਿਕਰ ਕੀਤਾ ਹੈ। ਕੀ ਡਾਕਟਰ ਸਾਹਿਬ ਹਿੰਦੀ ਬੋਲੀ ਜਾਂ ਦੇਵ ਨਾਗਰੀ ਲਿਪੀ ਦੇ ਸਾਰੇ ਨੇਮ ਪੰਜਾਬੀ ਉਤੇ ਲਾਗੂ ਕਰਨ ਤੇ ਮੰਨਣ ਨੂੰ ਤਿਆਰ ਹਨ ? ਮਿਸਾਲ ਵਜੋਂ, ਦੇਵ ਨਾਗਰੀ ਲਿਪੀ ਦੇ 52 ਅੱਖਰ ਹਨ, ਜਦ ਕਿ ਗੁਰਮੁਖੀ ਦੇ 35 ਹਨ। ਬਾਕੀ 17 ਧੁਨੀਆਂ ਦਾ ਕੀ ਬਣੂੰ ? ਕੀ ਆਪ ਜੀ, ਹਿੰਦੀ ਦੇ ਦੁੱਤ ਅੱਖਰਾਂ ਦੀ ਵਰਤੋਂ ਦਾ ਸੰਬੰਧ ਬਾਣੀ ਦੇ ਉਚਾਰਨ ਨਾਲ ਜੋੜਨ, ਅਤੇ ਲਾਗੂ ਕਰਨ ਲਈ ਤਿਆਰ ਹਨ ? ਆਦਿ, ਆਦਿ। ਪਰ, ਇਨ੍ਹਾਂ ਤੇ ਹੋਰ ਪੈਦਾ ਹੋਣ ਵਾਲੇ ਐਸੇ ਪ੍ਰਸ਼ਨਾਂ ਦਾ ਉੱਤਰ ਦੇਣ ਤੋਂ ਪਹਿਲਾਂ ਡਾਕਟਰ ਜੀ ਆਪਣੇ ਸਾਥੀ 'ਭਾਸ਼ਾ ਵਿਗਿਆਨੀ' ਤੇ 'ਗੁਰਮਤਿ ਗਿਆਨੀ', ਗਿ. ਇੰਦਰ ਸਿੰਘ ਜੀ, ਨਾਲ ਸਲਾਹ ਕਰ ਲੈਣ। ਉਹ ਪੰਜਾਬੀ ਲਿੱਪੀ ਨੂੰ ਹਰ ਤਰ੍ਹਾਂ, ਹਰ ਹਾਲਤ ਵਿਚ ਸੰਪੂਰਨ ਮੰਨਦੇ ਹਨ, ਅਤੇ ਇਸ ਵਿਚ ਅੱਧਕ, ਸ਼ ਤੇ ਜ਼ ਦੇ ਵਾਧੇ ਦੀ ਗੁੰਜਾਇਸ਼ ਵੀ ਨਹੀਂ ਸਮਝਦੇ। ਉਹ ਭੁਲ ਦਾਂਦੇ ਹਨ ਕਿ ਗੁਰਬਾਣੀ ਵਿਚ ਘੱਟ ਤੋਂ ਘੱਟ ਹੋਰ 12 ਬੋਲੀਆਂ ਦੇ ਸ਼ਬਦ, ਤੱਤਸਮ ਤੇ ਤਦਭਵ ਰੂਪ ਵਿਚ ਵਰਤੇ ਗਏ ਹਨ, ਉਨ੍ਹਾਂ ਦੇ ਸ਼ੁੱਧ ਉਚਾਰਣ ਦਾ ਕੀ ਬਣੂੰ ?

## 8. "ਪੰਥ ਪ੍ਰਕਾਸ਼" ਦੀ ਉਗਾਹੀ

ਜਿਸ ਸਮੇਂ ਡਾਕਟਰ ਸਾਹਿਬ ਦੇ ਈਸਾਈ ਮਿਸ਼ਨਰੀਆਂ ਤੇ ਭਾਈ ਮਈਆ ਸਿੰਘ ਜੀ ਦੇ 19ਵੀਂ ਸਦੀ ਵਿਚ ਪੰਜਾਬੀ ਕੋਸ਼ ਤਿਆਰ ਹੋਏ, ਉਦੋਂ ਕੁ ਹੀ ਸੰਨ 1878 ਵਿਚ ਗਿਆਨੀ ਗਿਆਨ ਸਿੰਘ ਜੀ ਨੇ **'ਸ੍ਰੀ ਗੁਰੂ ਪੰਥ ਪ੍ਰਕਾਸ਼'** ਤਿਆਰ ਕੀਤਾ। ਇਸ ਵਿਚ ਅੱਧਕ, ਬਿੰਦਿਆਂ ਅਤੇ ਸ਼, ਜ਼ ਆਦਿ ਧੁਨੀਆਂ ਦੀ ਇਉਂ ਵਰਤੋਂ ਹੋਈ ਹੈ, ਜਿਵੇਂ ਕਿ ਡਾਕਟਰ ਜੀ ਅਤੇ ਗਿਆਨੀ ਇੰਦਰ ਸਿੰਘ ਜੀ ਨੇ ਆਪਣੀ ਵਿਚਾਰ-ਅਧੀਨ ਪੁਸਤਕ ਵਿਚ ਅੱਜ ਕੀਤੀ ਹੈ, ਅਥਵਾ ਹਰ ਵਿਦਵਾਨ ਪੰਜਾਬੀ-ਲਿਖਾਰੀ ਆਪਣੀ ਲਿਖਤ ਵਿਚ ਅੱਜ ਕਰਦਾ ਹੈ। ਵੇਖੋ, ਗਿਆਨੀ ਗਿਆਨ ਸਿੰਘ ਜੀ ਕਿਵੇਂ ਮਿਸ਼ਨਰੀਆਂ ਆਦਿ ਦੇ ਕੋਸ਼ਾਂ ਤੇ ਅੰਗਰੇਜ਼ ਸ੍ਰੀ ਗ੍ਰੀਅਰਸਨ ਦੀ ਰੀਪੋਰਟ ਦਾ ਇਸ ਪੱਖੋਂ ਖੰਡਨ ਕਰਦੇ ਹਨ :



ੳ) ਪੰਨਾ 552, ਉਤਲੀਆਂ 14 ਲਾਈਨਾਂ ਅਤੇ ਪੰਨਾ 553 ਉਤਲੀਆਂ ਕੇਵਲ ਚਾਰ, ਕੁਲ 18 ਸਤਰਾਂ ਵਿਚ, ਇਨ੍ਹਾਂ ਧੁਨੀਆਂ ਦੀ ਹੋਈ ਵਰਤੋਂ :

**ਸਿਰੋਂ, ਰੱਬਾਬ, ਅਲਾਵੈਂ, ਜਮਾਂਦਾਰ, ਅਜ਼ਮਤ, ਬਾਦਸ਼ਾਹਿ, ਸ਼ਾਹਿ, ਬਜ਼ੀਰ, ਫੱਕਰ, ਗਜ਼ਨੀ, ਮੈਂ, ਪਤਿਸ਼ਾਹਿ, ਨਜ਼ਰ, ਜ਼ਰ, ਮੁੱਠੀ, ਜਾਂ, ਤਾਂਹਿ, ਸ਼ਾਹੀ ਬਖਸ਼ੀਨੀ, ਨਜ਼ਰੀ ਨਜ਼ਰ, ਤੁਜ਼ਕ ਬਾਬਰੀ, ਸ਼ਾਹਿ, ਮੈਂ, ਮੈਂ, ਪਤਿਸ਼ਾਹੀ, ਅੱਠੜਾ, ਸ਼ਬਦ, ਅਰਜ਼, ਗੁਜ਼ਾਰੀ, ਸ਼ਾਹੀ, ਤੁਰਕੈਂ, ਉਮੱਤ।**

(ਸੰਪਾਦਕ : ਸਿੰਘ ਸਾਹਿਬ ਗਿ. ਕਿਰਪਾਲ ਸਿੰਘ)

ਗਿਆਨੀ ਗਿਆਨ ਸਿੰਘ ਜੀ, ਸੈਲਾਨੀ ਨਿਰਮਲੇ ਸਾਧੂ ਸਨ ਅਤੇ ਸੰਸਕ੍ਰਿਤ, ਹਿੰਦੀ ਆਦਿ ਬੋਲੀਆਂ ਦੇ ਵੀ ਵਿਦਵਾਨ ਸਨ। ਉਨ੍ਹਾਂ ਨੇ ਆਪਣਾ ਗ੍ਰੰਥ ਪੰਜਾਬੀ ਬੋਲੀ, ਪੰਜਾਬੀ ਅੱਖਰਾਂ ਤੇ ਪੰਜਾਬੀਆਂ (ਖਾਸ ਕਰ ਕੇ ਸਿੱਖਾਂ) ਲਈ ਲਿਖਿਆ ਅਤੇ ਉਹੀ ਬੋਲੀ ਵਰਤੋਂ ਵਿਚ ਲਿਆਂਦੀ ਜੋ ਪੰਜਾਬੀ ਲੋਗ ਉਸ ਸਮੇਂ ਬੋਲਦੇ ਤੇ ਸਮਝਦੇ ਸਨ। ਇਸ ਗ੍ਰੰਥ ਵਿਚ ਇੰਨੀ ਬਹੁਲਤਾ ਨਾਲ ਅੱਧਕ, ਸ਼, ਜ਼ ਤੇ ਬਿੰਦਿਆਂ ਦੀ ਵਰਤੋਂ ਦਾ ਹੋਣਾ ਇਸ ਗੱਲ ਦਾ ਅਕੱਟ ਸਬੂਤ ਹੈ ਕਿ ਇਨ੍ਹਾਂ ਧੁਨੀਆਂ ਦਾ ਪੰਜਾਬੀ ਬੋਲੀ ਵਿਚ ਅਭਾਵ ਜਾਂ ਘਾਟ ਹੋਣ ਵਾਲੀ ਗੱਲ ਉੱਕੀ ਹੀ ਨਿਰਾਧਾਰ, ਕਲਪਤ, ਤੇ ਭੁਲੇਖਾ-ਪਾਊ ਹੈ।

## 9. ਡਾਕਟਰ ਸਾਹਿਬ ਦੇ ਵਿਚਾਰਾਂ ਦੀ ਕੁੱਝ ਹੋਰ ਚੀਰ-ਫਾੜ

1. ਆਪ ਜੀ ਲਿਖਦੇ ਹਨ : **'ਜੇ ਗੁਰਬਾਣੀ ਵਿਚ ਬਿੰਦੀ ਨਹੀਂ ਲਾਈ ਹੋਈ ਤਾਂ ਉਸ ਵੇਲੇ ਉਚਾਰਣ ਅਨੁਸਾਰ ਬਿੰਦੀ ਦੀ ਲੋੜ ਹੀ ਨਹੀਂ ਸੀ।'** (ਪੰਨਾ 106)

**ਵਿਚਾਰ :** ਪਰ, ਡਾਕਟਰ ਜੀ ਉਨ੍ਹਾਂ ਸ਼ਬਦਾਂ ਬਾਰੇ ਕੀ ਕਹਿਣਗੇ, ਜਿਨ੍ਹਾਂ ਉਤੇ ਬਾਣੀ ਵਿਚ ਇਕ ਥਾਂ ਬਿੰਦੀ ਲਾਈ ਗਈ ਹੈ, ਪਰ ਦੂਜੇ ਥਾਂ ਨਹੀਂ; ਜਿਵੇਂ :

'ਗਲੀਂ ਅਸੀ ਚੰਗੀਆ' ਅਤੇ 'ਗਲੀ' ਗਲਾ ਸਿਰਜਣਹਾਰ।

'ਸਾਂਈ ਮੁਝ ਸਿਉ ਲਰਿ ਪਰਿਆ' (ਪੰਨਾ 1375) ਸਲੋਕ ਕਬੀਰ ਅਤੇ

'ਜੋ ਸਿਰੁ 'ਸਾਈ' ਨਾਂ ਨਿਵੈ ਸੋ ਸਿਰੁ ਕੀਜੈ ਕਾਂਇ। (ਸਲੋਕ ਫਰੀਦ, 72)

ਸਹੀ ਪੁਜੀਸ਼ਨ ਇਹ ਹੈ ਕਿ ਬਾਰ ਬਾਰ 'ਸਾਂਈ' ਲਿਖ ਕੇ ਗੁਰੂ ਜੀ ਇਸ ਪਦ ਦੇ ਉਚਾਰਣ ਦਾ ਕਤੱਈ ਨਿਰਣਾ ਕਰ ਦਿੱਤਾ ਹੈ। ਜਿੱਥੇ ਵੀ ਬਾਣੀ ਵਿਚ ਇਹ ਪਦ 'ਮਾਲਿਕ' ਦੇ ਅਰਥਾਂ ਵਿਚ ਆਵੇਗਾ, ਇਸ ਨੂੰ 'ਸਾਂਈ' ਹੀ ਉਚਾਰਨਾ ਹੋਵੇਗਾ। ਜੇ 'ਸਾਈ' ਉਚਾਰਾਂਗੇ ਤੇ ਇਸ ਦਾ ਅਰਥ ਹੋਵੇਗਾ : 'ਉਹ'। ਜਿਵੇਂ : 'ਜੋ ਤੁਧੁ ਭਾਵੈ ਸਾਈ ਭਲੀ ਕਾਰ।' (ਜਪੁ)

2. ਕਿੰਤੂ : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਟਿੱਪੀ ਤੇ ਬਿੰਦੀ ਦੋਵੇਂ ਆਮ ਵਰਤੀਆਂ ਗਈਆਂ ਹਨ। ਜੇ ਕਿਤੇ ਬਿੰਦੀ ਨਹੀਂ ਲਾਈ ਗਈ ਤਾਂ ਇਸ ਦਾ ਮਤਲਬ ਸਪਸ਼ਟ ਹੈ ਕਿ ਏਥੇ ਬਿੰਦੀ ਦੀ ਲੋੜ ਨਹੀਂ ਸੀ।' (ਪੰ. 106) ਇਹ ਵਿਚਾਰ ਕਿਤਨਾ ਨਿਰਮੂਲ ਤੇ ਹਕੀਕਤ ਤੋਂ ਦੂਰ ਹੈ। ਦਾਸ ਉਪਰਲੀ ਵਿਚਾਰ ਵਿਚ ਇਸ ਬਾਰੇ ਭਲੀ ਭਾਂਤ ਉੱਤਰ ਦੇ ਆਇਆ ਹੈ। ਪ੍ਰਤੀਤ ਹੁੰਦਾ ਹੈ ਕਿ ਡਾਕਟਰ ਸਾਹਿਬ 'ਭਾਸ਼ਾ ਵਿਗਿਆਨ' ਦੇ ਚੱਕਰ ਤੇ ਭੁਲ ਭੁਲੱਯੇ ਵਿਚ ਕੁੱਝ ਵਧੇਰੇ ਹੀ

'ਤੁਮ', ਇਕ ਵਚਨ (ਪੜਨਾਂਵ) ਨੇ ਇਹ ਭੁਲੇਖਾ ਪਾਉਣ ਦੀ ਵੀ ਗੁੰਜਾਇਸ਼ ਨਹੀਂ ਰਹਿਣ ਦਿੱਤੀ ਕਿ 'ਪੰਡਿਤ' ਏਥੇ ਬਹੁ ਵਚਨ ਹੈ। ਇਹ ਨ ਹੀ ਏਥੇ, ਕਰਤਾ ਕਾਰਕ ਵਿਚ ਹੈ ਅਤੇ ਨ ਹੀ ਕਰਮ ਕਾਰਕ ਵਿਚ, ਸਗੋਂ ਇਕ ਵਚਨ, ਸੰਬੋਧਨ ਕਾਰਕ ਹੈ। ਡਾਕਟਰ ਸਾਹਿਬ ਨੇ **ਪੰਡਿਤ ਤੋਂ ਪੰਡਿਤਾ** (ਬਹੁ ਵਚਨ) ਬਨਾਉਣ ਦਾ ਨੇਮ ਦੱਸਣ ਵੇਲੇ ਇਹ ਪਤਾ ਕਰਨ ਦਾ ਕਸ਼ਟ ਹੀ ਨਹੀਂ ਕੀਤਾ ਕਿ ਐਸੀ ਉਦਾਹਰਣ ਬਾਣੀ ਵਿਚੋਂ ਤਾਂ ਕਿਤੇ ਨਹੀਂ ਮਿਲਦੀ। ਦੂਜੇ, ਡਾਕਟਰ ਜੀ ਨੂੰ ਇਸ ਵਿਆਕਰਣਕ ਨੇਮ ਦਾ ਵੀ ਪਤਾ ਹੋਣਾ ਚਾਹੀਦਾ ਹੈ ਕਿ ਜਦ ਕੋਈ ਨਾਂਵ ਸੰਬੋਧਨ-ਕਾਰਕ ਵਿਚ ਹੋਵੇ ਤਾਂ ਉਹ ਸਦਾ ਮੁਕਤਾ ਅੰਤ, ਅਤੇ ਕੰਨਾ ਹੋਣ ਦੀ ਸੂਰਤ ਵਿਚ ਬਿੰਦੀ-ਰਹਿਤ ਹੁੰਦਾ ਹੈ; ਜਿਵੇਂ : ਰਾਮ (ਹੇ ਰਾਮ), ਮਨ (ਹੇ ਮਨ), ਨਰ (ਹੇ ਨਰ), ਪੰਡਿਤਾ (ਹੇ ਪੰਡਿਤਾ), ਮਨਾ (ਹੇ ਮਨਾ), ਪੁਰਖਾ (ਹੇ ਪੁਰਖਾ)।

ਡਾਕਟਰ ਸਾਹਿਬ, ਪ੍ਰਾਕ੍ਰਿਤ ਦੇ ਵਿਆਕਰਣਕ ਨੇਮ ਅਨੁਸਾਰ ਦਸਦੇ ਹਨ ਕਿ ਇਕ ਵਚਨ ਨਾਮ ਦਾ ਬਹੁਵਚਨ ਕੰਨਾ (ਾ) ਲਾਇਆਂ ਬਣਦਾ ਹੈ। ਪ੍ਰੰਤੂ, ਇਹ ਨੇਮ, ਪੂਰਨ ਤੌਰ ਉੱਤੇ, ਬਾਣੀ ਦੀ ਲਿਖਤ ਉੱਤੇ ਹਰ ਥਾਂ ਨਹੀਂ ਘੱਟਦਾ।

**ਦੂਜੀ ਉਦਾਹਰਣ** : ਹੁਣ ਲਵੋ ਉਦਾਹਰਣ 'ਸਾਕਤ' ਤੇ 'ਸਾਕਤਾਂ' ਸ਼ਬਦਾਂ ਦੀ। 'ਸਾਕਤਾਂ' ਤਾਂ ਸਦਾ ਬਹੁਵਚਨ ਕਰਕੇ ਹੀ ਆਉਂਦਾ ਹੈ; ਜਿਵੇਂ : ਰਾਤਿ ਨ ਵਿਹਾਵੀ ਸਾਕਤਾਂ ਜਿੰਨਾ ਵਿਸਰੈ ਨਾਉ ॥ (ਪੰਨਾ 1284, ਮ. 5) ਪਰ, 'ਸਾਕਤ' ਨਿਰਾ ਬਹੁਵਚਨ ਕਰਕੇ ਹੀ ਨਹੀਂ ਆਉਂਦਾ ਸਗੋਂ ਸੰਬੋਧਨ ਕਾਰਕ ਵਿਚ 'ਇਕ ਵਚਨ' ਕਰਕੇ ਵੀ।

**ਉਦਾਹਰਣ** : ਏਹੁ ਮਨੋ, ਮੂਰਖੁ ਲੋਭੀਆ, ਲੋਭੇ ਲਗਾ ਲੋਭਾਨੁ ॥
ਸਬਦਿ ਨ ਭੀਜੈ 'ਸਾਕਤਾ', ਦੁਰਮਤਿ ਆਵਣ ਜਾਨਿ ਜਾਨੁ ॥ (ਮ. 1, 21)

ਏਥੇ, 'ਸਾਕਤ' ਦਾ ਅਰਥ ਹੈ : ਸ਼ਕਤੀ (ਮਾਇਆ) ਦਾ ਉਪਾਸ਼ਕ ਮਨ। ਇਹ ਏਥੇ ਇਕ ਵਚਨ, ਕਰਤਾ ਕਾਰਕ ਹੈ ਅਤੇ ਨਾਲ ਆਈ ਕਿਰਿਆ 'ਭੀਜੈ' ਵੀ ਇਕ ਵਚਨੀ ਹੈ। ਅਰਥ ਹਨ : 'ਸ਼ਬਦ **ਵਿਚ** ਨਹੀਂ ਭਿਜਦਾ, ਨਹੀਂ ਪਤੀਜਦਾ।'

ਡਾਕਟਰ ਜੀ ਵਰਗਾ ਵਿਦਵਾਨ ਵੀ 'ਪੰਡਿਤਾਂ' ਤੇ 'ਪੰਡਿਤਾ' ਬਾਰੇ ਏਨੀ ਬੇ-ਪਰ ਦੀ ਗੱਲ ਕਰ ਸਕਦਾ ਹੈ, ਸੋਚਿਆ ਵੀ ਨਹੀਂ ਜਾ ਸਕਦਾ।

ਉਪਰਲੇ ਪ੍ਰਮਾਣ ਵਿਚ, ਦੋ ਹੋਰ ਗੱਲਾਂ ਵਿਸ਼ੇਸ਼ ਤੌਰ ਉਤੇ ਨੋਟ ਕਰਨ ਜੋਗ ਹਨ : **ਪਹਿਲੀ**— 'ਲੋਭਾਨ' ਦੇ 'ਲ' ਨੂੰ ਹੋੜਾ ਵੀ ਹੈ ਤੇ ਹੇਠਾਂ ਔਂਕੜ ਵੀ। ਇਸ ਦਾ ਅਸਲ ਰੂਪ ਲੋਭਾਨ ਹੈ, ਪਰ ਏਥੇ ਉਚਾਰਣ ਲੁਭਾਨ ਕਰਕੇ ਕਰਨਾ ਹੈ। ਕਵਿਤਾ ਅਥਵਾ ਪਿੰਗਲ ਪੱਖੋਂ ਲੋਭਾਨੁ ਦੀਆਂ ਪੰਜ ਮਾਤਰਾਂ ਹਨ ਅਤੇ ਲੁਭਾਨ ਦੀਆਂ ਚਾਰ। ਵੇਖੋ, ਗੁਰੂ ਪਾਤਸ਼ਾਹ ਨੇ ਹਰ ਪੱਖੋਂ ਕਿਤਨੇ ਮੁਹਤਾਤ ਹੋ ਕੇ ਬਾਣੀ ਲਿਖਵਾਈ ਹੈ, ਪ੍ਰੰਤੂ ਇਹ ਲੋਕ ਆਖਦੇ ਹਨ ਕਿ ਇਸ ਵਿਚ ਕੋਈ ਠੁੱਕ ਨਹੀਂ, ਕੋਈ ਇਕ-ਸਾਰ ਉਚਾਰਣ ਵਿਧੀ ਨਹੀਂ ਅਤੇ ਕੋਈ ਤਰਤੀਬ ਨਹੀਂ। ਕਿਤਨਾ ਅਨਿਆਇ ਤੇ ਅਕ੍ਰਿਤਘਣਤਾ ਹੈ ਇਹ ਆਪਣਿਆਂ ਜੀਵਨ-ਦਾਤਿਆਂ ਵੱਲ, ਆਪਣਿਆਂ ਹੀ ਵੱਲੋਂ। ਚੇਤੇ ਰਹੇ, ਕਿ ਇਹ 'ਧੁਰ ਕੀ ਬਾਣੀ' ਸਾਰੇ ਸੰਸਾਰ ਦੀਆਂ ਬੋਲੀਆਂ ਵਿਚ ਉਲਥੇ ਜਾਂ ਲਿੱਪੀ-ਰੂਪਾਂਤ੍ਰਣ ਹੋਣ



ਯੋਗ ਹੈ। ਇਸ ਬਾਰੇ ਬਹੁਤ ਸੋਚ ਸਮਝ ਤੇ ਦੂਰ-ਅੰਦੇਸ਼ੀ ਨਾਲ ਵਿਚਾਰ ਕਰਨੀ ਬਣਦੀ ਹੈ। ਖੂਹ ਦੇ ਡੱਡੂ ਵਾਲੀ ਸੋਚ-ਬਿਰਤੀ ਗਲਤ ਤੇ ਖਤਰਨਾਕ ਹੈ। ਭਲਾ, ਡਾਕਟਰ ਜੀ ਦੱਸਣ ਕਿ ਉਹ ਲੋਭਾਨ ਸ਼ਬਦ ਨੂੰ ਬਿਨਾ ਨਿਰਣਾ ਲਏ ਤੇ ਵੀਚਾਰੇ ਦੇ, ਦਿਸਦੇ-ਰੂਪ ਵਿਚ ਕਿਵੇਂ ਉਚਾਰਣਗੇ ?

ਵੇਖੋ : ਦੁਰਮਤਿ (ਖੋਟੀ ਮੱਤ) ਵਿਚ ਮਤਿ ਸੰਸਕ੍ਰਿਤ ਸ਼ਬਦ ਵਿਚ 'ਿ' (ਸਿਹਾਰੀ) ਮੂਲਕ ਹੈ, ਪਰ ਏਥੇ ਇਸ ਦੀ ਇਸ ਮੂਲਕ 'ਿ' ਨੇ ਇਸ ਨੂੰ ਕਰਣ ਕਾਰਕ ਵਿਚ ਵੀ ਬਦਲ ਦਿੱਤਾ ਹੈ— ਇਸ ਦੇ ਅਰਥ ਹਨ : ਮਾੜੀ ਮੱਤ ਕਾਰਨ। ਇਹੀ ਨੇਮ ਫਾਰਸੀ ਪਦ—'ਮਸ਼ੱਕਤਿ' ਉੱਤੇ ਵੀ ਘੱਟਦਾ ਹੈ।

## 10. ਆਪਾ-ਵਿਰੋਧੀ ਸੁਝਾਵ

ਕਈ ਵੇਰ, ਡਾਕਟਰ ਸਾਹਿਬ ਵਿਰੋਧ, ਖੰਡਨ ਕਰਨ ਦੇ ਜੋਸ਼ ਅਤੇ ਵਿਦਵਤਾ ਦੇ ਮਾਣ ਵਿਚ, ਭੁਲ ਹੀ ਜਾਂਦੇ ਹਨ ਕਿ ਪਿੱਛੇ ਉਹ ਕੀ ਲਿਖ ਆਏ ਹਨ, ਅਤੇ ਜੋ ਆਪਾ-ਵਿਰੋਧੀ ਸੁਝਾਅ ਉਹ ਦੇ ਰਹੇ ਹਨ, ਉਹ ਕਿਤਨਾ ਖਤਰਨਾਕ, ਅਸਾਧ ਤੇ ਦੂਸ਼ਤ ਹੈ। ਆਪ ਜੀ ਪੁਸਤਕ ਦੇ ਪੰਨਾ 112-113 ਉੱਤੇ ਫੁਰਮਾਂਦੇ ਹਨ ਕਿ :

'ਕੁਝ ਥਾਵਾਂ ਉੱਤੇ ਗੁਰਬਾਣੀ ਵਿਚ ਬਹੁ-ਵਚਨ ਨਾਵਾਂ ਦੇ ਅੰਤ ਵਿਚ ਬਿੰਦੀ ਲੱਗੀ ਹੋਈ ਹੈ। ਜਿਵੇਂ; ਹਰਿ ਭਗਤਾਂ ਹਰਿ ਆਰਾਧਿਆ, ਹਰਿ ਕੀ ਵਡਿਆਈ।

"ਸਿਖਾਂ, 'ਪੁਤ੍ਰਾਂ' ਘੋਖਿ ਕੈ, ਸਭ ਉਮਤਿ ਵੇਖਹੁ ਜਿ ਕਉਨੁ।"

~~(ਨੋਟ : ਡਾਕਟਰ ਜੀ, ਪਾਠ 'ਪੁਤ੍ਰਾਂ' ਹੈ, 'ਪੁਤ੍ਰਾਂ' ਨਹੀਂ—ਲੇਖਕ~~)

ਇਨ੍ਹਾਂ ਤੁਕਾਂ ਵਿਚ ਭਗਤਾਂ, ਸਿਖਾਂ, ਪੁਤ੍ਰਾਂ ਬਹੁ-ਵਚਨ, ਪੁਲਿੰਗ ਨਾਂਵ ਹਨ ਅਤੇ ਇਨ੍ਹਾਂ ਦੇ ਅੰਤ ਵਿਚ ਬਿੰਦੀਆਂ ਹਨ।

ਬਾਜ ਪਏ ਤਿਸੁ ਰਬ ਦੇ, ਕੇਲਾਂ ਵਿਸਰੀਆਂ।
ਕਤਿਕ ਕੂੰਜਾਂ ਚੇਤਿ ਡਉ, ਸਾਵਣਿ ਬਿਜਲੀਆਂ।

(ਨੋਟ : ਮੇਰਾ, ਏਥੇ ਸਨਿਮਰ ਇਤਰਾਜ਼ ਇਹ ਹੈ ਕਿ ਡਾਕਟਰ ਸਾਹਿਬ ਨੇ ਜੋ, ਗੁਰਬਾਣੀ ਦੀਆਂ ਤੁਕਾਂ ਦੇ ਅੰਤ ਵਿਚ ਦੋ ਦੋ ਡੰਡੀਆਂ (॥) ਦੇਣ ਦੀ ਥਾਂ ਕੇਵਲ ਇੱਕ ਇੱਕ ਡੰਡੀ (।) ਪੂਰਨ ਬਿਸਰਾਮ ਵਜੋਂ ਦਿੱਤੀ ਹੈ, ਇਹ ਤਬਦੀਲੀ ਕਿਉਂ ? **ਕਿਉਂਕਿ ਆਪ ਜੀ ਦਾ ਨਿਸ਼ਚਾ, ਈਮਾਨ ਤੇ ਐਲਾਨ ਤਾਂ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ, ਸਤਿਗੁਰਾਂ ਦੀ ਦੇਹ ਹੈ, ਅਤੇ ਦਰਸ਼ਨ ਦੇ ਰਹੇ ਸਰੂਪ ਵਿਚ ਕੋਈ ਵੀ ਤਬਦੀਲੀ ਕੀਤੀ ਜਾਣੀ ਗੁਰਾਂ ਦਾ ਅੰਗ ਭੰਗ ਕਰਨ ਤੁੱਲ ਹੈ।** ਹੋ ਸਕਦਾ ਹੈ ਕਿ ਕਿਸੇ ਦਿਨ ਉਹ, ਚੀਫ ਖਾਲਸਾ ਦੀਵਾਨ ਦੀ ਸਰਪ੍ਰਸਤੀ ਹੇਠ, ਸ੍ਰੀ ਕਰਤਾਰਪੁਰ ਸਾਹਿਬ ਵਾਲੀ ਲਿਖਤੀ ਪਾਵਨ ਬੀੜ ਨਾਲੋਂ ਅੱਖਰਾਂ ਦੀ ਬਣਤਰ ਬਦਲਣ, ਸਤਰਾਂ ਤੇ ਪੰਨਿਆਂ ਵਿਚ ਵਾਧ ਘਾਟ ਕਰਨ ਤੇ ੧ ਓਅੰਕਾਰ ਦੀ ਕਾਰ ਤੇ ਮੂਲ ਮੰਤਰ ਦੀ ਥਾਂ ਤੇ ਲਿਖਣ-ਸ਼ੈਲੀ ਵਿਚ 'ਦੀਦਾ ਦਾਨਿਸਤਾ' ਹੋ ਰਹੀ ਬਦਲੀ ਵਿਰੁੱਧ ਵੀ ਲਾਲ ਝੰਡੀ ਖੜੀ ਕਰ ਦੇਣ, ਅਤੇ ਦੀਵਾਨ ਨੂੰ 'ਲੇਨੇ ਕੇ ਦੇਨੇ' ਪੈ ਜਾਣ। ਦੂਜੇ, ਸਬਦਾਂ ਦੇ ਬਾਅਦ ਆਉਂਦੇ ਅੰਕਾਂ, ਜੋੜਾਂ ਤੇ ਵੱਡੇ ਜੁਮਲਿਆਂ ਨੂੰ ਪਾਠ ਸਮੇਂ ਪੜ੍ਹਨ ਬਾਰੇ ਅਜੇ ਗਿਆਨੀ ਜੀ ਤੇ ਡਾਕਟਰ ਜੀ ਨੇ ਕੋਈ ਫਤਵਾ

ਬਾਰੇ ਪੁੱਛਿਆ ਗਿਆ ਹੈ। ਮੇਰਾ ਖਿਆਲ ਹੈ ਕਿ ਮਹਾਂ ਕਵੀ ਸੰਤੋਖ ਸਿੰਘ ਜੀ, ਪ੍ਰੋ ਸਾਹਿਬ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ ਜੀ, ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ, ਭਾਈ ਸਾਹਿਬ ਰਣਧੀਰ ਸਿੰਘ ਜੀ ਆਦਿ ਵਿਦਵਾਨਾਂ ਸਾਹਮਣੇ ਡਾਕਟਰ ਸਾਹਿਬ ਦਾ ਭਾਸ਼ਾ ਤੇ ਗੁਰਬਾਣੀ ਗਿਆਨ ਹੇਚ ਤੋਂ ਵੀ ਹੇਚ ਹੈ। ਪ੍ਰੰਤੂ, ਡਾਕਟਰ ਸਾਹਿਬ ਜੀ ਅਤੇ ਉਨ੍ਹਾਂ ਦੇ ਜੋਟੀਦਾਰ, ਗਿਆਨੀ ਇੰਦਰ ਸਿੰਘ ਜੀ, ਜੇ ਸੁੰਢ ਦੀ ਗੰਢੀ ਲੈ ਕੇ ਪੰਸਾਰੀ ਬਣ ਬੈਠਣ, ਅਤੇ ਜੋ ਸੌਦਾ ਉਨ੍ਹਾਂ ਦੀ ਦੁਕਾਨ ਵਿਚ ਨਹੀਂ, ਉਸ ਦਾ ਹੋਕਾ ਦੇਈ ਜਾਣ, ਤਾਂ ਇਸ ਦਾ ਕੀ ਇਲਾਜ ? ਉਹ ਗੁਰਬਾਣੀ ਨੂੰ **ਇਕ ਸਾਧਾਰਣ ਸਾਹਿਤ ਦਾ ਗ੍ਰੰਥ ਸਮਝਣ ਦੀ ਭਾਰੀ ਭੁਲ ਕਰ ਰਹੇ ਹਨ।** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਗਿਆਨ ਦੇ ਨਾਲ ਨਾਲ 9 ਪ੍ਰਕਾਰ ਦਾ ਰੱਸ ਹੈ, ਨਵੇਂ ਤੋਂ ਨਵਾਂ ਰਹੱਸ ਹੈ, ਵਿਸਮਾਦੀ-ਵੈਰਾਗ ਹੈ, ਪਿਆਰ ਤੇ ਭਗਤੀ ਦੇ ਹੁਲਾਰੇ ਹਨ, ਅਤੇ ਦਿਮਾਗ ਦੀ ਹੀ ਨਹੀਂ, ਦਿਲ ਦੀ ਦੁਨੀਆਂ ਵੀ ਹੈ। ਇਹ ਕੇਵਲ ਇਕ ਦਰਸ਼ਨ ਵਾਂਗ ਅੰਕਿਤ ਨਹੀਂ ਹੋਇਆ। ਇਸ ਵਿਚ ਕਵਿਤਾ ਪੱਖੋਂ ਪਿੰਗਲ ਦਾ ਖਿਆਲ ਰੱਖਿਆ ਹੈ, ਪਰ ਕਦੀ ਕਦੀ ਉਮਾਹ ਤੇ ਉਨਮਨੀ ਅਵਸਥਾ ਵਿਚ ਭਾਸ਼ਾ ਤੇ ਪਿੰਗਲ-ਨੇਮਾਂ ਨਾਲੋਂ, ਭਾਵ ਤੇ ਆਤਮ-ਉਡਾਰੀ ਨੂੰ ਮੁੱਖ ਰਖਿਆ ਗਿਆ ਹੈ। ਇਹ ਪ੍ਰੇਮਾ-ਭਗਤੀ, ਸੁਗਿਆਨ, ਵਿਸਮਾਦੀ ਵੈਰਾਗ ਤੇ ਉਮਾਹ ਦਾ ਇਕ ਅਦੁੱਤੀ ਗੁਲਦਸਤਾ ਹੈ। ਇਹ ਭਾਸ਼ਾ-ਵਿਗਿਆਨੀਆਂ ਦੀ ਦਿਮਾਗੀ ਮੀਨ-ਮੇਖ, ਪੰਡਿਤਾਈ, ਚੁੰਚ ਗਿਆਨ ਤੇ ਚਤੁਰਾਈ ਤੋਂ ਉਚੇਰਿਆਂ ਮੰਡਲਾਂ ਦੀ ਗੱਲ ਕਰਦਾ ਹੈ।

## 17. ਕੁੱਝ ਹੋਰ ਅਤਿ ਅਹਿਮ ਹਵਾਲੇ

ੳ) ਪਦਮ ਭੂਸ਼ਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਨਾ ਕੇਵਲ ਪਰਮ ਪ੍ਰਸਿੱਧ ਵਿਦਵਾਨ ਹੀ ਮੰਨੇ ਜਾਂਦੇ ਹਨ; ਸਗੋਂ 'ਚੀਫ ਖ਼ਾਲਸਾ ਦੀਵਾਨ' ਦੇ ਬਾਨੀਆਂ ਵਿਚੋਂ ਇਕ ਨਾਮਵਰ ਹਸਤੀ ਵੀ। 'ਦੀਵਾਨੀਏ', ਭਾਈ ਸਾਹਿਬ ਦੀ ਕਿਸੇ ਵਿਚਾਰਧਾਰਾ ਜਾਂ ਮਨੌਤ ਉੱਤੇ ਕਿੰਤੂ ਕਰਨਾ ਕੁਫ਼ਰ ਸਮਝਦੇ ਹਨ। 'ਦੀਵਾਨ' ਨੇ ਪਿੱਛੇ ਜਿਹੇ ਭਾਈ ਸਾਹਿਬ ਵਲੋਂ ਰਚੇ **'ਸ੍ਰੀ ਗੁਰੂ ਗ੍ਰੰਥ ਕੋਸ਼'** ਦੀ ਪੰਜਵੀਂ ਐਡੀਸ਼ਨ ਪ੍ਰਕਾਸ਼ਤ ਕੀਤੀ ਹੈ। ਅਜਿਹੇ ਕੋਸ਼ ਦਾ ਹਵਾਲਾ ਦੇ ਕੇ ਅਸੀਂ ਸਿੱਧ ਕਰਦੇ ਹਾਂ ਕਿ ਕਿਵੇਂ 'ਚੀਫ਼ ਖਾਲਸਾ ਦੀਵਾਨ' ਵਲੋਂ ਛਾਪੀ ਪੁਸਤਕ : 'ਸ਼ੁੱਧ ਗੁਰਬਾਣੀ ਉਚਾਰਨ'— ਭਾਈ ਵੀਰ ਸਿੰਘ ਜੀ ਦੇ ਵੀਚਾਰਾਂ ਦਾ ਵੀ ਖੰਡਨ ਤੇ ਵਿਰੋਧ ਕਰਦੀ ਹੈ।

1. ਭਾਈ ਸਾਹਿਬ ਆਪਣੇ ਕੋਸ਼ ਦੇ ਪੰਨਾ 541 ਉਤੇ 'ਪੁਤ੍ਰੀ' ਪਦ ਦੇ ਉਹੀ ਅਰਥ ਕਰਦੇ ਹਨ ਜੋ ਬਾਕੀ ਪ੍ਰਸਿਧ ਵਿਦਵਾਨਾਂ ਨੇ ਕੀਤੇ ਹਨ, ਅਤੇ ਜਿਸ ਦਾ ਉਚਾਰਣ, ਚੀਫ ਖਾਲਸਾ ਦੀਵਾਨ ਦੇ 'ਚੋਣਵੇਂ' ਵਿਦਵਾਨ, ਗਿਆਨੀ ਇੰਦਰ ਸਿੰਘ ਜੀ, ਵਲੋਂ ਕੀਤੇ ਉਚਾਰਣ ਤੋਂ ਭਿੰਨ ਹੈ। ਭਾਈ ਸਾਹਿਬ ਲਿਖਦੇ ਹਨ :—

ਪੁਤ੍ਰੀ (ਸੰ. ਸੰ. ਸੰਸਕ੍ਰਿਤ—ਪੁਤ੍ਰ।) 1. **ਪੁਤ੍ਰਾਂ ਨੇ।** ਯਥਾ—'ਪੁਤ੍ਰੀ ਕ ਉ ਲ ਨ ਪਾਲਿਓ।'

ਪ੍ਰੰਤੂ, ਸਾਡੇ ਮਿੱਤਰ, ਬੇਦੀ ਲਾਲ ਸਿੰਘ ਜੀ ਸਾਹਿਤਕਾਰ, ਜਿਨ੍ਹਾਂ ਨੇ, ਪਤਾ ਨਹੀਂ, ਕਿਵੇਂ ਵਿਚਾਰ-ਅਧੀਨ ਪੁਸਤਕ ਦਾ ਮੁੱਖ-ਬੰਧ ਵੀ ਲਿਖਿਆ ਹੈ, ਅਤੇ ਜੋ ਭਾਈ ਸਾਹਿਬ ਵੀਰ ਸਿੰਘ ਜੀ ਵਲੋਂ ਚਲਾਏ 'ਨਿਰਗੁਣੀਆਰਾ' (ਖਾਲਸਾ ਟ੍ਰੈਕਟ ਸੁਸਾਇਟੀ) ਦੇ ਸੰਪਾਦਕ ਵੀ ਹਨ, ਨੇ ਹੇਠਾਂ ਇਕ ਫੁਟ-ਨੋਟ ਰਾਹੀਂ, ਭਾਈ ਸਾਹਿਬ ਵਲੋਂ ਕੀਤੇ **ਅਰਥਾਂ ਦੀ ਸੋਧ ਸੁਧਾਈ ਇਉਂ ਕੀਤੀ ਹੈ :**



'ਭੱਟ (ਬੇਦੀ ਜੀ ਦੀ ਮੁਰਾਦ ਬਲਵੰਡ ਡੂਮ (ਮਿਰਾਸੀ) ਤੋਂ ਹੈ ਜਿਸ ਨੇ, ਸੱਤੇ ਡੂਮ ਨਾਲ ਰਲ ਕੇ, 'ਰਾਗੁ ਰਾਮਕਲੀ' ਦੀ ਵਾਰ ਲਿਖੀ ਹੈ) ਕਹਿੰਦਾ ਹੈ ਕਿ **ਮੈਂ ਆਪਣੀ ਪੁਤ੍ਰੀ ਦੇ ਕੌਲ (ਬਚਨ) ਨੂੰ ਨਹੀਂ ਮੰਨਿਆ—ਸੰਪਾਦਕ (ਭਾਵ ਗਿ. ਲਾਲ ਸਿੰਘ ਜੀ)।**

ਅਸੀਂ 'ਚੀਫ ਖਾਲਸਾ ਦੀਵਾਨ' ਨੂੰ **'ਹਾਰਦਿਕ ਵਧਾਈ'** ਪੇਸ਼ ਕਰਦੇ, ਜਿਨ੍ਹਾਂ ਦੇ ਤੀਜੇ ਵਿਦਵਾਨ ਨੇ (ਦੋ ਤਾਂ **ਪੁਸਤਕ-ਲਿਖਾਰੀ** ਹੋਏ ਨਾ), ਭਾਈ ਸਾਹਿਬ ਦੀ ਵਿਦਵਤਾ ਨੂੰ ਵੀ ਮਾਤ ਪਾ ਦਿੱਤਾ ਹੈ। ਅਜਿਹੇ, ਮੂਲੋਂ ਹੀ **'ਅਸ਼ੁੱਧ ਤੇ ਅਸੰਗਤ'** ਅਰਥ, ਕੋਈ ਬੇਦੀ ਸਾਹਿਬ ਵਰਗਾ 'ਸਾਹਿਤਕਾਰ' ਹੀ ਕਰ ਸਕਦਾ ਹੈ। ਅਸੀਂ ਦਾਦ ਦਿੰਦੇ ਹਾਂ 'ਦੀਵਾਨ' ਦੀਆਂ ਉਨ੍ਹਾਂ ਮਰਦ-**ਸ਼ਨਾਸ**' ਹਸਤੀਆਂ ਨੂੰ, ਜਿਨ੍ਹਾਂ ਦੀ **'ਪਾਰਖੂ ਅੱਖ'** ਦੁਨੀਆ ਦੇ ਕੂੜੇ ਕਰਕਟ ਵਿਚੋਂ ਅਜਿਹੇ ਨਾ-ਯਾਬ (ਦੁਰਲਭ) ਵਿਦਵਾਨ-ਰੂਪੀ ਮੋਤੀ ਚੁਗ ਕੇ, ਆਪਣੇ ਗਲੇ ਦਾ ਹਾਰ ਬਣਾ ਰਹੀਆਂ ਹਨ।

ਇਹ ਤਾਂ ਹੋਈ ਕੇਵਲ ਇਕ ਸ਼ਬਦ 'ਪੁਤ੍ਰੀ' ਦੇ ਅਰਥਾਂ ਦੀ ਸੁਧਾਈ ਦੀ ਗੱਲ, ਪਤਾ ਨਹੀਂ, ਕੋਸ਼ ਵਿਚ, ਹੋਰ ਕਿਥੇ ਕਿਥੇ 'ਬੇਦੀ ਸਾਹਿਤਕਾਰ ਜੀ' ਨੇ ਐਸੀਆਂ ਸੁਧਾਈਆਂ ਕਰਨ ਦੇ, ਕੀ ਕੀ ਚਮਤਕਾਰ ਵਿਖਾਏ ਤੇ 'ਗੁਲ ਖਿਲਾਏ ਹੋਣ।'

ਵੈਸੇ, ਪਿਆਰੇ ਸਾਹਿਤਕਾਰ ਜੀਓ ! ਪ੍ਰਸੰਗ ਤਾਂ ਹੈ : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਸੱਤੇ ਤੇ ਬਲਵੰਡ ਡੂਮ ਵਲੋਂ ਆਖੀ, ਰਾਗੁ ਰਾਮਕਲੀ ਦੀ ਵਾਰ ਦਾ, ਜਿਸ ਦੀਆਂ ਪਹਿਲੀਆਂ ਪੰਜ ਪੌੜੀਆਂ 'ਬਲਵੰਡ' ਦੀ ਰਚਨਾ ਹੈ ਅਤੇ ਪਿਛਲੀਆਂ ਤਿੰਨ 'ਸੱਤੇ' ਦੀਆਂ। 'ਬਲਵੰਡ' ਆਖਦਾ ਹੈ ਕਿ 'ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁੱਤਰਾਂ ਨੇ ਆਪਣੇ 'ਪਿਤਾ ਗੁਰੂ' ਦਾ ਕੌਲ, ਬਚਨ ਫੁਰਮਾਨ ਨਾ ਮੰਨਿਆ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਵਲੋਂ ਕੰਨਿ (ਪਾਸਾ) ਮੋੜ ਗਏ।' ਭੱਟ ਦੀ **ਪੁਤ੍ਰੀ** ਇਸ ਵਿਚ ਕਿਧਰੋਂ ਆ ਟਪਕੀ ? ਫੇਰ, ਉਹ ਕਿਹੜਾ ਕੌਲ (ਬਚਨ) ਸੀ ਜੋ ਭੱਟ ਬਲਵੰਡ ਨੇ ਆਪਣੀ ਪੁੱਤ੍ਰੀ (ਬੇਟੀ) ਦਾ ਨਾ ਮੰਨਿਆ ਅਤੇ ਉਸ ਵਲੋਂ ਆਕੀ ਹੋ ਗਿਆ ?

ਚੰਗਾ ਹੁੰਦਾ 'ਸਾਹਿਤਕਾਰ' ਜੀ, ਘੱਟ ਤੋਂ ਘੱਟ, ਇਸ ਵਾਰ ਦੀ, ਸਾਰੀ ਦੂਜੀ ਪਉੜੀ ਦੇ ਅਰਥਾਂ ਨੂੰ ਘੋਖ ਕੇ, ਫੇਰ ਕਿਸੇ ਪ੍ਰਕਾਰ ਦੀ **'ਗੌਹਰ ਅਫਸ਼ਾਨੀ'** ਕਰਦੇ। ਆਖਰ, ਉਹ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ **ਦਰੁਸਤੀ** ਕਰ ਰਹੇ ਸਨ, ਕਿਸੇ ਸਾਧਾਰਣ ਵਿਅਕਤੀ ਦੀ ਨਹੀਂ। ਭਾਈ ਸਾਹਿਬ ਨੇ, ਪੁਤ੍ਰੀ ਨੂੰ 'ਪੁਤ੍ਰੀ' ਦੱਸ ਕੇ, ਦਰੁਸਤ ਅਰਥ ਕੀਤੇ ਹਨ—'ਪੁਤ੍ਰਾਂ ਨੇ।'

2. ਪੰਨਾ ਕੋਸ਼-266—ਗੋਸ (ਫਾਰਸੀ) ਕੰਨ; 'ਯਥਾ—'ਦਰ **ਗੋਸ਼** ਕੁਨ ਕਰਤਾਰ' (ਵੇਖੋ, ਇਥੇ ਭਾਈ ਸਾਹਿਬ **'ਗੋਸ'** ਦਾ ਸ਼ੁੱਧ ਉਚਾਰਣ 'ਗੋਸ਼' ਮੰਨਿਆ ਹੈ। ਪਰ, ਇਸ ਕੋਸ਼ ਦੀ ਪੰਜਵੀਂ ਐਡੀਸ਼ਨ ਦੇ, ਕੇਵਲ ਪਰੂਫ ਪੜ੍ਹਨ ਦਾ ਸਦਕਾ, ਇਸ ਦੇ ਸੰਪਾਦਕ ਬਣ ਬੈਠੇ 'ਸਾਹਿਤਕਾਰ ਜੀ', ਉਸ ਪੁਸਤਕ ਦੀ ਭੂਮਿਕਾ ਲਿਖਣ ਦਾ ਮਾਣ ਪ੍ਰਾਪਤ ਕਰ ਰਹੇ ਹਨ, ਜਿਸ ਵਿਚ, ਮਸ਼ਕਤਿ, ਗੋਸ਼, ਪੇਸ਼, ਮੁਸ਼ਕਲ ਆਦਿ ਫਾਰਸੀ ਪਦਾਂ ਨੂੰ **ਮਸਕਤਿ ਗੋਸ**, ਪੇਸ ਤੇ **ਮੁਸਕਲ** ਉਚਾਰਣ ਦਾ ਅਯੋਗ ਹੱਠ ਕੀਤਾ ਗਿਆ ਹੈ।

3. **ਮਸਕਤ**—ਗਿ. ਇੰਦਰ ਸਿੰਘ ਜੀ ਇਸ ਪਦ (ਮਸਕਤਿ) ਨੂੰ ਆਪਣੀ ਭਾਸ਼ਾ ਦਾ ਸ਼ਬਦ ਦਸਦੇ ਹਨ ਅਤੇ ਅਰਥ ਕਰਦੇ ਹਨ 'ਮੇਹਨਤਾਨਾ'। ਪਰ, ਆਮ ਵਿਦਵਾਨਾਂ ਵਾਂਗ, ਭਾਈ ਸਾਹਿਬ ਵੀ ਕੋਸ਼ ਦੇ 707ਵੇਂ ਪੰਨੇ ਉੱਤੇ ਇਸ ਨੂੰ **ਅਰਬੀ ਸ਼ਬਦ** 'ਮੁਸ਼ੱਕਤ' ਮੰਨਦੇ ਹਨ ਅਤੇ ਸਹੀ ਅਰਥ

(1) **'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿਚ ਪ੍ਰੋਫੈਸਰ ਸਾਹਿਬ ਸਿੰਘ ਜੀ ਵਲੋਂ ਕੀਤੇ ਅਰਥ :—**
'ਹੇ ਮੇਰੇ ਮਾਲਕ ਪ੍ਰਭੂ ! ਮੈਂ ਆਪ ਹੀ (ਮਾਇਆ ਦੇ ਮੋਹ ਦੀ) ਭਟਕਣਾ ਵਿਚ ਪੈ ਕੇ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਗਈ ਹਾਂ । ਮਾਇਆ ਦੇ ਮੋਹ ਵਿਚ ਫੱਸ ਕੇ ਜਿਤਨੇ ਵੀ ਕਰਮ ਮੈਂ ਜਨਮ-ਜਨਮਾਤਰਾਂ ਤੋਂ ਕਰਦੀ ਰਹੀ ਹਾਂ, ਉਨ੍ਹਾਂ ਦੇ ਜੋ ਸੰਸਕਾਰ ਮੇਰੇ ਮਨ ਵਿਚ ਉੱਕਰੇ ਪਏ ਹਨ, ਮੈਂ ਉਨ੍ਹਾਂ ਨੂੰ ਗਾਉਂਦੀ ਚਲੀ ਜਾ ਰਹੀ ਹਾਂ (ਉਨ੍ਹਾਂ ਦੀ ਹੀ ਪ੍ਰੇਰਨਾ ਹੇਠ ਮੁੜ-ਮੁੜ ਜਿਹੇ ਕਰਮ ਕਰਦੀ ਚਲੀ ਜਾ ਰਹੀ ਹਾਂ । ਮੈਂ (ਮਨ ਦੀ) ਕੋਈ ਹੋਰ ਘਾੜਤ (ਘੜਨੀ) ਨਹੀਂ ਜਾਣਦੀ ਹਾਂ । (ਮੈਂ ਕੋਈ ਐਸੇ ਕਰਮ ਕਰਨੇ ਨਹੀਂ ਜਾਣਦੀ, ਜਿਨ੍ਹਾਂ ਨਾਲ ਮੇਰੇ ਅੰਦਰੋਂ ਮਾਇਆ ਦੇ ਮੋਹ ਦੇ ਸੰਸਕਾਰ ਮੁੱਕ ਜਾਣ ।)

(2) **ਫਰੀਦਕੋਟੀ ਟੀਕੇ ਅਨੁਸਾਰ :—**
'ਹੇ ਮੇਰੇ ਸਵਾਮੀ ਪੰਡਿਤ ਜੀ, ਹੰਤਾ ਕਰ ਕੇ ਮੈਂ ਭਰਮਿ ਮੈਂ ਭੁਲੀ ਹੋਈ ਰਾਮ ਨਾਮ ਰੂਪੀ ਅੱਖਰ, ਜੋ ਬੇਦ, ਸ਼ਾਸਤ੍ਰ ਮੈਂ ਸਾਖੀ ਲਿਖੇ ਹੈ, ਸੋਈ ਗਾਵਤੀ ਹੂੰ । ਔਰ ਬਾਨੀ ਮੈਂ ਨਹੀਂ ਜਾਣਤੀ ਹੂੰ ।'

(3) **ਸ਼ਬਦਾਰਥ (ਸ਼੍ਰੋਮਣੀ ਕਮੇਟੀ) ਮੁਤਾਬਕ ਅਰਥ ਹਨ :—**
'ਜੋ ਮੇਰੇ ਸਿਰ ਉਤੇ ਤੇਰੇ ਵਲੋਂ ਹੁਕਮ ਦੀ ਲਿਖਤ ਲਿਖੀ ਹੈ, **ਉਸੇ ਅਨੁਸਾਰ ਕਰਦੀ ਹਾਂ**, ਹੋਰ **ਕੋਈ ਆਪਣੇ ਵਲੋਂ ਬਣਾਵਟ ਨਹੀਂ ਬਣਾ ਸਕਦੀ ।'**

ਇਸ ਤੁੱਕ ਦਾ ਕਤਅਨ ਕਿਤੇ ਵੀ ਇਹ ਅਰਥ, ਜਾਂ ਭਾਵ ਨਹੀਂ ਕਿ ਜਿਵੇਂ ਬਾਨੀ ਦਰਸ਼ਨ ਦੇ ਰਹੀ ਹੈ, ਉਸ ਨੂੰ ਐਨ ਉਵੇਂ ਹੀ ਪੜ੍ਹੋ। ਫੇਰ ਵੀ, ਇਸ ਤੁੱਕ ਦਾ ਅਗਿਆਨਤਾ ਵੱਸ, ਬਹੁਤਿਆਂ ਵਲੋਂ ਹਵਾਲਾ ਦੇਣ ਦੀ ਭੁਲ ਕੀਤੀ ਜਾਂਦੀ ਹੈ ।

ਪਾਠਕ ਜੀ ਵੇਖ ਲੈਣ ਕਿ ਭੁੱਲੜ ਤੇ ਹੱਠੀ ਲੋਕ ਕਿਵੇਂ ਆਪਣੇ ਮਨੋਰਥ ਦੀ ਸਿੱਧੀ ਲਈ, ਮਨ ਮਰਜ਼ੀ ਦੇ ਅਰਥ ਘੜ ਲੈਂਦੇ ਹਨ । ਗਿਆਨੀ ਜੀ ਮਹਾਰਾਜ ਨੇ ਵੀ ਬਾਨੀ ਬਦਲ ਕੇ ਆਪਣੀ ਦਲੀਲ ਸਿੱਧ ਕਰਨ ਦਾ ਨਿੰਦਨੀਯ ਯਤਨ ਕੀਤਾ ਹੈ। ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਦੀ ਇਹ ਚੋਰੀ ਫੜੇ ਜਾਣ ਕਾਰਨ ਬੁਰੀ ਤਰ੍ਹਾਂ ਨਸ਼ਰ ਹੋਈ ਹੈ। ਉਨ੍ਹਾਂ ਦੀ ਇਸ ਅਨੁਚਿਤ ਹਰਕਤ ਨੂੰ ਪੁਸਤਕ ਦੇ ਪਹਿਲੇ ਭਾਗ ਵਿਚ ਵੇਖਿਆ ਤੇ ਵਾਚਿਆ ਜਾ ਸਕਦਾ ਹੈ।

ਗੁਰਪ੍ਰਸਾਦ ਦੁਆਰਾ 'ਜਵਾਬ-ਉਲ-ਜਵਾਬ' ਦਾ ਇਹ ਦੂਜਾ ਭਾਗ, ਇਸ ਚਿਤਾਵਨੀ ਨਾਲ ਸੁਹਿਰਦ ਪਾਠਕਾਂ ਦੀ ਪਰਮ ਸੇਵਾ ਵਿਚ ਸਨਿਮਰ ਪੇਸ਼ ਹੈ :—

ਦੁਨੀਆ, ਹੁਸ਼ਿਆਰ, ਬੇਦਾਰ ! ਜਾਗਤ ਮੁਸੀਅਤ ਹਉ ਰੇ ਭਾਈ ! (ਕਬੀਰ)

ਗੁਰੂ ਪੰਥ ਦਾ 'ਮੁਲ-ਖਰੀਦੀ ਲਾਲਾ ਗੋਲਾ'—
ਹਰਿਭਜਨ ਸਿੰਘ



ੴ ਸਤਿ ਗੁਰ ਪ੍ਰਸਾਦਿ ॥

# ਭਾਗ ਤੀਜਾ

## (ਗਿਆਨੀ ਜੋਗਿੰਦਰ ਸਿੰਘ ਜੀ 'ਤਲਵਾੜਾ' ਦੇ ਲੇਖ ਦਾ ਉੱਤਰ)

'ਆਮਦ ਤੇ ਆਈ' ਗੁਰਬਾਣੀ ਦੀ ਸਰਬ-ਕਾਲੀ, ਸਰਬ-ਦੇਸ਼ੀ ਤੇ ਸਰਬ-ਪੱਖੀ-ਵਿਆਪਕਤਾ ਅਤੇ ਅਧਿਆਤਮਕ ਗਹਿਰ-ਗੰਭੀਰਤਾ ਨੂੰ ਖੂਬ ਜਾਣਦਿਆਂ ਬੁੱਝਦਿਆਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤ੍ਰਾਧਿਕਾਰੀ ਗੁਰੂ ਸਾਹਿਬਾਨ ਨੇ ਇਸ ਨੂੰ 'ਮੰਤ੍ਰ-ਰੂਪ' ਮੰਨ **ਕੇ ਰਟਨ ਰਟਾਉਣ ਦੀ ਥਾਂ**, ਵਿਚਾਰਨ ਅਤੇ ਜੀਵਨ ਦੇ ਹਰ ਪੱਖ ਵਿਚ ਧਾਰਨ ਦੀ ਤਾਕੀਦ ਕੀਤੀ ਹੈ। ਬਾਣੀ ਵਿਚ ਉਸ ਇਕ ਤੇ ਕੇਵਲ ਇਕ ਓਅੰਕਾਰ ਤੇ ਸੱਚ-ਧਰਮ ਦੀ ਗੱਲ ਆਖੀ ਗਈ ਹੈ ਜਿਸ ਨੂੰ ਸੰਪ੍ਰਦਾਇਕਤਾ ਅਤੇ ਮੱਤ ਮਤਾਂਤ੍ਰਾਂ ਦੀ ਸੰਕੀਰਣਤਾ ਵਿਚ ਵੰਡਿਆ ਤੇ ਕੈਦ ਨਹੀਂ ਕੀਤਾ ਜਾ ਸਕਦਾ । ਗੁਰਦੇਵ, ਇਸ ਸੱਚ ਅਥਵਾ ਨਾਮ-ਧਰਮ ਦੀ ਇਉਂ ਵਿਆਖਿਆ ਕਰਦੇ ਹਨ :

ੳ) ਏਕੋ ਧਰਮੁ, ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਹੋਈ ॥
(ਮ. 1, ਪੰਨਾ 1188)

(ਭਾਵਾਰਥ :—ਜੇ ਕੋਈ ਸਚਾਈ ਨੂੰ ਪੂਰਨ ਤੌਰ 'ਤੇ ਅੰਦਰ ਵਸਾਵੇ, ਤਾਂ ਉਹ ਜਾਣੇਗਾ ਕਿ ਧਰਮ ਅਸਲ ਵਿਚ ਇਕ ਹੀ ਹੈ। ਗੁਰਮੱਤ ਦੁਆਰਾ ਇਹ ਸੂਝ ਉਪਜਦੀ ਹੈ ਕਿ ਪੂਰਾ ਪ੍ਰਭੂ ਸਦਾ, ਹਰੇਕ ਜੁੱਗ ਵਿਚ, ਇਕੋ ਜਿਹਾ ਵਰਤਦਾ ਹੈ। ਅਖੌਤੀ ਜੁਗ-ਬਦਲੀ ਨਾਲ ਉਹ ਬਦਲਦਾ ਨਹੀਂ ।)

ਅ) **ਬਲਿਓ ਚਰਾਗੁ ਅੰਧਾਰ ਮੈ, ਸਭਿ ਕਲ ਉਧਰੀ, ਇਕ ਨਾਮ ਧਰਮ ॥**
(ਮ. 5, ਪੰਨਾ 1387)

ਐਸੇ ਨਾਮ ਅਥਵਾ ਸੱਚ-ਧਰਮ ਦੀ ਦ੍ਰਿੜਤਾ ਲਈ ਦੂਜਾ ਵੱਡਾ ਅਸਥਾਨ ਹੈ : ਸੁਵਿਚਾਰ, ਸੁਗਿਆਨ ਅਥਵਾ ਸਤਿ ਤੇ ਅਸਤਿ ਦਾ ਨਿਖੇੜਾ ਕਰਨ ਯੋਗ, ਬਿਬੇਕ ਬੁੱਧ ਦਾ । ਇਸ ਗੁਣ ਦੀ ਲੋੜ ਤੇ ਪ੍ਰਭਤਾ ਬਾਰੇ ਗੁਰਬਾਣੀ-ਫੁਰਮਾਨ ਹਨ :

ੳ) ਥਾਲ ਵਿਚਿ ਤਿੰਨਿ ਵਸਤੂ ਪਈਓ, ਸਤਿ, ਸੰਤੋਖੁ, **ਵੀਚਾਰੋ** ॥ (ਮ. 5, ਪੰਨਾ 1428)

ਅ) ਸਤਿਗੁਰ ਨੋ ਸਭੁ ਕੋ ਵੇਖਦਾ, ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦਿ ਨ ਕਰੇ **ਵੀਚਾਰੁ** ॥ (ਮ. 3, ਪੰਨਾ 594)

ੲ) ਸਬਦੁ **ਬੀਚਾਰਿ** , ਭਏ ਨਿਰੰਕਾਰੀ ॥ (ਮ. ਪਹਿਲਾ ਪੰਨਾ 904)

ਸ) ਗੁਰ ਕੀ ਸੇਵਾ ? ਸਬਦੁ **ਵੀਚਾਰੁ** ॥ (ਮ. ਪਹਿਲਾ, ਪੰਨਾ 223)

ਕੀਤਾ ਜਾਂਦਾ ਸੀ। ਗੁਰਬਾਣੀ ਦਾ ਅਜਿਹਾ ਕੀਤਾ ਪਾਠ ਚੰਗੀ ਤਰ੍ਹਾਂ ਸਮਝ ਵਿਚ ਨਹੀਂ ਆਉਂਦਾ ਸੀ। ਇਸ ਕਰਕੇ ਉਸ ਵਿਚੋਂ ਰੱਸ ਪ੍ਰਾਪਤ ਨਹੀਂ ਸੀ ਕੀਤਾ ਜਾ ਸਕਦਾ। ਜਿੱਥੇ ਕਿਤੇ ਅਰਥ ਪੁੱਛਿਆ ਜਾਂਦਾ ਸੀ, ਉਸ ਨੂੰ ਸਮਝਾਉਣ ਲਈ **ਸ਼ਬਦਾਂ ਦਾ ਅਰਥ ਉਸੇ ਤਰ੍ਹਾਂ ਕੀਤਾ ਜਾਂਦਾ ਸੀ ਜਿਸ ਤਰ੍ਹਾਂ ਕਿ ਲਿਖੇ ਹੁੰਦੇ ਸਨ**। ਅਰਥ ਕਰਨ ਵੇਲੇ ਉਨ੍ਹਾਂ ਪਰ ਬਿੰਦੀ, ਅੱਧਕ ਤੇ ਪੈਰ 'ਹ' ਲੱਗਾ ਹੋਇਆ ਸਮਝ ਕੇ ਅਰਥ ਕੀਤਾ ਜਾਂਦਾ ਸੀ। ਗ੍ਰੰਥੀ ਸਾਹਿਬ ਤੋਂ ਅਜਿਹਾ ਕਰਨ ਦਾ ਕਾਰਨ ਪੁੱਛਿਆ, ਤਾਂ ਉੱਤਰ ਇਹ ਦਿਤਾ ਕਿ ਗੁਰਬਾਣੀ ਦੇ **ਪਾਠ ਕਰਨ ਦੀ ਮਰਯਾਦਾ ਹੈ :** '**ਅਖਰ ਲਿਖੇ ਸੇਈ ਗਾਵਾ**, ਅਵਰ ਨਾ ਜਾਣਾ ਬਾਣੀ ॥' (ਨੋਟ : ਇਸ ਤੁਕ (ਪੰਨਾ 1171) ਦੇ ਸਹੀ ਅਰਥ, ਪਿੱਛੇ ਦੂਜੇ ਭਾਗ ਦੇ ਅਖੀਰ ਵਿਚ, ਦਿੱਤੇ ਜਾ ਚੁੱਕੇ ਹਨ—ਲੇਖਕ।)

'...ਗੁਰਬਾਣੀ ਦਾ ਮਨ-ਮਰਜ਼ੀ ਨਾਲ ਪਾਠ ਕਰ ਲਿਆ; ਪ੍ਰੰਤੂ ਪਿੱਛੋਂ ਅਰਥ ਕਰਨ ਵੇਲੇ ਅਜਿਹੇ ਸ਼ਬਦਾਂ ਪਰ ਬਿੰਦੇ, ਅੱਧਕ ਤੇ ਪੈਰ ਵਿਚ 'ਹ' ਲੱਗਿਆ ਕਿਉਂ ਸਮਝਿਆ ਜਾਂਦਾ ਹੈ? ਉਨ੍ਹਾਂ ਲਗਾਂ ਮਾਤ੍ਰਾਂ ਦੀ ਜਦ ਵਰਤੋਂ ਕੀਤੀ ਹੀ ਜਾਣੀ ਹੈ, ਤਾਂ ਸਾਹਿਤਕਾਰੀ ਅਨੁਸਾਰ ਉਨ੍ਹਾਂ ਨੂੰ ਨੂੰ ਲੱਗੀਆਂ ਹੋਈਆਂ ਸਮਝ ਕੇ, ਸੂਝਬੂਝ ਨਾਲ ਗੁਰਬਾਣੀ ਦਾ ਪਾਠ ਕਿਉਂ ਨਾ ਕੀਤਾ ਜਾਵੇ? ਗੁਰਬਾਣੀ ਦਾ ਸ਼ੁੱਧ ਉਚਾਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਹੀ ਲਿਖਿਆ ਹੋਇਆ ਹੈ, ਜਿਸ ਦੇ ਸਮਝਾਉਣ ਲਈ ਅਨੇਕਾਂ ਉਦਾਹਰਨ ਵਰਤੇ ਗਏ ਹਨ। ਉਨ੍ਹਾਂ ਨੂੰ ਗ੍ਰਹਿਣ ਕਰਨ ਲਈ ਪਾਠਕ ਲਈ ਸੰਸਕ੍ਰਿਤ, ਹਿੰਦੀ, ਫਾਰਸੀ, ਉਰਦੂ ਤੇ ਪੰਜਾਬੀ ਭਾਸ਼ਾਵਾਂ ਤੇ ਉਨ੍ਹਾਂ ਦੇ ਵਿਆਕਰਣ ਦਾ ਚੰਗਾ ਵਿਦਵਾਨ ਹੋਣਾ ਜ਼ਰੂਰੀ ਹੈ।'

## ਗੁਰਬਾਣੀ-ਉਚਾਰਣ ਦੀਆਂ ਵੱਖ ਵੱਖ ਧਾਰਨਾਂ

ਗੁਰਬਾਣੀ ਦੇ ਉਚਾਰਣ ਬਾਰੇ ਵੱਖ ਵੱਖ ਰਾਵਾਂ ਰੱਖਣ ਵਾਲਿਆਂ ਨੂੰ, ਮੋਟੇ ਤੌਰ ਉੱਤੇ, ਤਿੰਨਾਂ ਸ਼੍ਰੇਣੀਆਂ ਵਿੱਚ ਵੰਡਿਆ ਜਾ ਸਕਦਾ ਹੈ :

1. ਪਹਿਲੀ ਸ਼੍ਰੇਣੀ ਵਿਚ ਉਹ ਲੋਕ ਹਨ ਜੋ 'ਬਾਣੀ' ਨੂੰ, ਨਾ ਹੀ ਕਿਸੇ ਵਿਸ਼ੇਸ਼ ਸ਼ੈਲੀ ਵਿਚ ਲਿਖਿਆ ਮੰਨਦੇ ਹਨ, ਅਤੇ ਨਾ ਹੀ ਇਸ ਦਾ ਕੋਈ ਆਪਣਾ ਵਿਆਕਰਣ। ਉਹ ਦਰਸ਼ਨ ਦੇ ਰਹੇ ਰੂਪ ਨੂੰ ਇੰਨ ਬਿੰਨ ਪੜ੍ਹ ਸਕਣ ਜਾਂ ਨਾ; ਪਰ, ਦਾਅਵਾ ਇਹੀ ਕਰਦੇ ਹਨ ਕਿ ਦਿਸਦੀ ਹਰ ਲਗ ਮਾਤਰ ਨੂੰ ਨਾ ਛੱਡਿਆ ਜਾ ਸਕਦਾ ਹੈ, ਅਤੇ ਨਾ ਹੀ ਬਾਣੀ ਵਿਚੋਂ ਪ੍ਰਾਪਤ ਸੰਕੇਤਾਂ ਅਨੁਸਾਰ ਬਿੰਦੀ ਤੇ ਅੱਧਕ ਆਦਿ ਨੂੰ, ਲੱਗਿਆ ਸਮਝ ਕੇ, ਉਚਾਰਣ ਕੀਤਾ ਜਾ ਸਕਦਾ ਹੈ, ਪਰ ਜਦ ਇਹ ਸੱਜਣ ਗੁਰੂ ਵਿਅਕਤੀਆਂ ਨਾਲ ਆਏ ਪਦ : **ਮਹਲਾ** ਨੂੰ, ਆਪਣੇ ਪਾਸੋਂ ਅੱਧਕ ਲਾ ਕੇ '**ਮਹੱਲਾ**' ਉਚਾਰਦੇ ਹਨ, ਤਾਂ ਆਪਣਾ, 'ਦਰਸ਼ਨ ਦੇ ਰਹੇ ਰੂਪ' ਵਿਚ ਉਚਾਰਣ ਕਰਨ ਵਾਲਾ ਨੇਮ ਆਪ ਹੀ ਤੋੜ ਦਿੰਦੇ ਹਨ। ਮਹਲਿਆਂ ਨਾਲ ਆਏ ਅੰਕਾਂ ਨੂੰ ਇਹ ਸਭ ਲੋਕ 1, 2, 3 (ਇਕ, ਦੋ, ਤਿੰਨ) ਪੜ੍ਹਨ ਦੀ ਥਾਂ, **ਪਹਿਲਾ, ਦੂਜਾ** ਤੇ **ਤੀਜਾ** ਆਦਿ ਕਰਕੇ ਉਚਾਰਦੇ ਹਨ। ਗੋੁਪਾਲ, ਤੋੁਹੀ, ਜੋੁਆਨੀ, ਲੋੁਭਾਨ ਆਦਿ ਪਦਾਂ ਵਿਚ ਇੱਕ ਅੱਖਰ ਨਾਲ ਲਗੀਆਂ ਦੂਹਰੀਆਂ ਲਗਾਂ ਨੂੰ ਉਚਾਰਣ ਵੇਲੇ ਇਹ ਉਤਾਂਹ ਠਾਂਹ ਤਾਂ ਝਾਕਦੇ ਹਨ; ਪਰ, ਅਸੰਭਵ ਨੂੰ, ਸੰਭਵ ਕਰਨ ਦਾ ਹੱਠ ਨਹੀਂ ਤਿਆਗਦੇ।

2. ਦੂਜੀ ਸ਼੍ਰੇਣੀ ਵਾਲੇ ਵਿਦਵਾਨ ਲੋਕ, ਬਾਣੀ ਦੀ ਲਿਖਤ ਵਿਚ ਵਰਤੇ ਵਿਆਕਰਣਕ



ਨੇਮਾਂ ਅਤੇ ਪ੍ਰਾਪਤ ਸੰਕੇਤਾਂ ਤੇ ਸੇਧਾਂ ਅਨੁਸਾਰ, ਐਸੇ ਉਚਾਰਣ ਦੇ ਹਾਮੀ ਹਨ, ਜੋ ਸਾਰਥਕ ਤੇ ਸਮਝ ਵਿਚ ਆਉਣ ਗੋਚਰਾ ਹੈ।

3. ਉਪ੍ਰੋਕਤ ਦੋਹਾਂ ਸ਼੍ਰੇਣੀਆਂ ਵਾਲੇ ਲੋਕਾਂ ਤੋਂ ਛੁੱਟ, ਇਕ ਤਬਕਾ ਐਸਾ ਵੀ ਹੈ, ਜੋ ਇਹ ਤਾਂ ਮੰਨਦਾ ਹੈ ਗੁਰਬਾਣੀ ਦਾ ਆਪਣਾ ਵਿਆਕਰਣ ਅਤੇ ਆਪਣਾ ਲਿਖਣ-ਢੰਗ ਹੈ; ਪਰ ਨਾਲ ਹੀ ਇਸ ਗੱਲ ਉਤੇ ਬਜ਼ਿੱਦ ਹੈ ਕਿ ਪਾਠ ਕਰਨ ਲੱਗਿਆਂ ਨਾ ਕੋਈ ਲਗ ਮਾਤਰ ਛੱਡਣੀ ਅਤੇ ਨਾ ਹੀ ਲੋੜੀਂਦੀਆਂ ਥਾਵਾਂ ਉਤੇ ਬਿੰਦੀ ਤੇ ਅੱਧਕ ਲੱਗਿਆ ਸਮਝ ਕੇ, 'ਸ਼ੁੱਧ' ਤੇ 'ਸਾਰਥਕ' ਉਚਾਰਣ ਕਰਨਾ ਹੈ। ਇਸ ਗਰੁਪ ਦੇ ਮੋਹਰੀ ਹਨ ਸਾਡੇ ਮਿੱਤਰ, ਗਿਆਨੀ ਜੋਗਿੰਦਰ ਸਿੰਘ ਜੀ 'ਤਲਵਾੜਾ' ਅਤੇ ਡਾਕਟਰ ਹਰਕੀਰਤ ਸਿੰਘ ਜੀ। ਡਾਕਟਰ ਜੀ ਦੇ ਲੇਖਾਂ ਦੀ ਪਰਖ ਪੜਚੋਲ ਪਿੱਛੇ ਹੋ ਚੁੱਕੀ ਹੈ। ਸੋ, ਅਸੀਂ ਇਥੇ 'ਤਲਵਾੜਾ' ਜੀ ਦੇ ਉਸ ਲੇਖ ਉਤੇ ਟਿੱਪਣੀ ਕਰਾਂਗੇ ਜੋ 'ਸੂਰਾ' ਮੈਗਜ਼ੀਨ ਦੇ ਅੰਕ—ਜੂਨ 1988 ਵਿਚ ਪ੍ਰਕਾਸ਼ਤ ਹੋਇਆ ਸੀ। ਆਪ ਜੀ ਲਿਖਦੇ ਹਨ :

'ਉਚਾਰਣ ਸੰਬੰਧੀ ਮੁੱਢਲਾ ਤੇ ਪ੍ਰਮਾਣੀਕ ਅਸੂਲ ਹੈ : **ਜਿਹਾ ਲਿਖਿਆ' 'ਤੇਹਾ ਬੋਲੋ**'। ਇਸ ਪ੍ਰਮਾਣੀਕ ਅਸੂਲ ਦੀ ਕਸਵੱਟੀ ਤੇ ਪਰਖਿਆਂ ਜਿਹੜੇ ਉਚਾਰਣ ਵਿਚ ਮਨ-ਮਰਜ਼ੀ ਨਾਲ ਲਿਖਤ ਵਿਚੋਂ ਕੁਝ ਛੱਡ ਦਿੱਤਾ ਜਾਵੇ, ਅਜਿਹਾ ਉਚਾਰਣ ਸ਼ੁੱਧ ਨਹੀਂ ਕਿਹਾ ਜਾ ਸਕਦਾ। ਸਭਨੀ ਘਟੀ **ਸਹੁ ਵਸੈ, ਸਹ ਬਿਨੁ** ਘਟ ਨ ਹੋਇ ॥ (ਪੰਨਾ 1412) ਵਿਚ 'ਸਹ' ਸ਼ਬਦ ਦਾ ਅੰਤਲਾ 'ਹ' ਇਕ ਵਾਰੀ ਮੁਕਤਾ-ਅੰਤ ਹੈ, ਅਤੇ ਦੂਜੀ ਵਾਰ ਔਂਕੜ-ਸਹਿਤ, ਜੇ ਦੋਹੀਂ ਥਾਈਂ ਸ਼ਬਦ ਦੀ ਬਣਤਰ ਫਰਕੋ ਫਰਕੀ ਹੈ ਤਾਂ ਉਚਾਰਣ ਇਕ ਸਾਰ ਕਿਵੇਂ ਹੋ ਸਕਦਾ ਹੈ।'

**ਪਰਖ** :—(1) ਸਾਡੇ ਸੁਹਿਰਦ ਮਿੱਤਰ 'ਤਲਵਾੜਾ' ਜੀ 'ਸਿੰਘ ਸਭਾ ਪੱਤ੍ਰਿਕਾ' (ਅਗਸਤ 1977) ਦੇ ਪੰਨਾ 107 ਉਤੇ ਤਾਂ ਇੱਕ ਲੰਮੇ ਚੌੜੇ ਲੇਖ ਦਾ ਸਿਰਲੇਖ 'ਸ਼ੁੱਧ ਗੁਰਬਾਣੀ ਉਚਾਰਣ' ਕਰਕੇ ਲਿਖਦੇ ਹਨ; ਪਰ, ਵਿਚਾਰ ਅਧੀਨ ਲੇਖ ('ਸੂਰਾ'-1988 ਵਿਚ 'ਗੁਰਬਾਣੀ ਦਾ ਸ਼ੁਧ ਉਚਾਰਨ'।) ਸਨਿਮਰ ਪੁੱਛ ਹੈ ਕਿ ਕੀ ਸ਼ੁੱਧ ਤੇ ਸ਼ੁਧ, ਅਤੇ 'ਉਚਾਰਣ ਤੇ ਉਚਾਰਨ' ਦੇ ਦਿਸਦੇ ਰੂਪ ਵਿਚ ਫ਼ਰਕ ਹੋਣ ਦੇ ਕਾਰਨ, ਇਨ੍ਹਾਂ ਦੇ ਅਰਥਾਂ ਵਿਚ ਵੀ 'ਫ਼ਰਕੋ ਫਰਕੀ' ਹੋ ਜਾਵੇਗੀ?

(2) 'ਤਲਵਾੜਾ ਜੀ' ਦਾ '**ਜੇਹਾ ਲਿਖਿਐ, ਤੇਹਾ ਬੋਲੋ**' ਦਾ ਅਸੂਲ ਅਜੋਕੀ ਪੰਜਾਬੀ ਲਿਖਤ ਉਤੇ ਤਾਂ ਲਾਗੂ ਹੋ ਸਕਦਾ ਹੈ; ਪ੍ਰੰਤੂ, ਨਾ ਹੀ ਇਹ ਅੰਗਰੇਜ਼ੀ, ਫ਼ਾਰਸੀ ਉਤੇ ਲਾਗੂ ਹੁੰਦਾ ਹੈ, ਅਤੇ ਨਾ ਹੀ ਗੁਰਬਾਣੀ ਦੀ ਆਪਣੀ ਲਿਖਣ-ਵਿਧੀ ਉਤੇ। ਗੁਰਬਾਣੀ ਵਿਚ ਕਈ ਵੇਰਾਂ ਕਾਰਕਾਂ ਦਾ ਕੰਮ ਲਗਾਂ ਮਾਤ੍ਰਾਂ ਤੋਂ ਲਿਆ ਗਿਆ ਹੈ; ਜਿਵੇਂ : ਗੁਰ ਪ੍ਰਸਾਦਿ' ਵਿਚ ਗੁਰ ਵਿਚਲੇ 'ਰ' ਦੇ ਮੁਕਤੇ ਤੋਂ 'ਦੀ' ਦਾ ਕੰਮ ਲਿਆ ਗਿਆ ਹੈ, ਅਤੇ ਅੰਤਲੇ ਦੱਦੇ ਦੀ ਸਿਹਾਰੀ ਤੋਂ 'ਦੁਆਰਾ' (ਕਰਣ ਕਾਰਕ) ਦਾ। ਅਰਥ ਹੋਇਆ : 'ਗੁਰੂ ਦੀ ਕ੍ਰਿਪਾ ਦੁਆਰਾ।' ਇਸ ਲਈ ਜੇ ਗੁਰਬਾਣੀ-ਪਦਾਂ ਨੂੰ ਲੋੜੀਂਦੀਆਂ ਥਾਵਾਂ ਉਤੇ, ਬਿੰਦੇ ਤੇ ਅੱਧਕ ਆਦਿ ਲੱਗੇ ਹੋਏ ਸਮਝ ਕੇ ਸ਼ੁੱਧ ਤੇ ਬਾ-ਮਾਅਨੀ ਪਾਠ ਨਾ ਹੋਵੇਗਾ, ਤਾਂ ਅਰਥ ਨਹੀਂ ਬਣ ਸੱਕਣਗੇ। ਅਸੀਂ ਹੇਠਾਂ, 'ਤਲਵਾੜਾ' ਜੀ ਦੀ ਆਪਣੀ ਲਿਖਿਤ ਦੇ ਕੇ, ਸਿੱਧ ਕਰਾਂਗੇ ਕਿ ਉਹ, ਇਕ ਸਮੇਂ ਕਿਵੇਂ, ਆਪ ਵੀ ਇਸ ਸਿਧਾਂਤ ਦੇ ਹਾਮੀ ਤੇ ਪ੍ਰਚਾਰਕ ਰਹੇ ਹਨ। (ਨੋਟ : 'ਤਲਵਾੜਾ ਜੀ' ਦੀ ਲਿਖਿਤ ਦੇ ਇਹ ਹਵਾਲੇ, ਸਿੰਘ ਸਭਾ ਪੱਤ੍ਰਕਾ (ਅਗਸਤ, 1977), ਸੰਪਾਦਕ—ਗਿ. ਗੁਰਦਿੱਤ ਸਿੰਘ ਜੀ, ਪ੍ਰਧਾਨ,

ਸ਼ਾਇਦ ਹੋਰ ਕੋਈ ਕੌਮ ਅਜਿਹਾ ਧੰਦਾ ਨਾ ਕਰਦੀ ਹੋਵੇ। ...ਬਹੁਤ ਸਾਰੇ ਅੱਖਰਾਂ ਨੂੰ 'ਦੁੱਤ' ਦਾ ਰੂਪ ਦੇ ਕੇ ਉਚਾਰਿਆਂ ਭਾਵ ਸਪਸ਼ਟ ਹੁੰਦੇ ਹਨ।...ਇਥੇ ਸੰਖੇਪ ਜਿਹੇ ਉਚਾਰਣਾਂ ਤੋਂ ਭਾਵ ਇਹ ਹੈ ਕਿ ਸ਼ਬਦਾਂ ਦੇ ਅਰਥ-ਭਾਵ ਨੂੰ ਮੁੱਖ ਰੱਖ ਕੇ ਬਾਣੀ ਦਾ ਉਚਾਰਣ ਕਰਨਾ ਸ਼ੁੱਧ ਪਾਠ ਹੈ, ਨਾ ਕਿ ਜੋ ਲਿਖਿਆ ਹੈ ਉਸ ਨੂੰ ਬਿਨਾਂ ਵਿਚਾਰੇ ਅਤੇ ਘੋਖੇ, ਪੜ੍ਹਨ ਵਾਲੇ ਨੂੰ, ਪੜ੍ਹੀ ਜਾਣ ਦੇਣਾ, ਜਿਸ ਨਾਲ ਭਾਵ-ਅਰਥ ਅਸ਼ੁੱਧ ਹੋ ਜਾਵੇ। ਕੁਝ ਸ਼ਬਦਾਂ ਦਾ ਜ਼ੋਰ ਪਾ ਕੇ ਬੋਲਿਆਂ; ਜਿਵੇਂ—ਮੁਸੱਲਾ, ਮਕੱਦਮ, ਕੁਫੱਕੜ ਪੜ੍ਹਨ ਨਾਲ ਅਰਥ ਸਪਸ਼ਟ ਹੁੰਦਾ ਹੈ। (ਪੰਨਾ 1 ਤੋਂ 6)

2. **ਗੁਰਪੁਰਵਾਸੀ ਭਾਈ ਸਾਹਿਬ ਰਣਧੀਰ ਸਿੰਘ ਜੀ**—(ਪੰਨਾ 7 ਤੇ 8) ਗੁਰਬਾਣੀ ਵਿਚ ਵਿਲੱਖਣਤਾ-ਮਈ ਵਾਧਾ ਇਹ ਹੈ ਇਨ੍ਹਾਂ ਲਗਾਂ ਮਾਤ੍ਰਾਂ ਅੰਦਰ ਨਿਯਮਤ ਹੋਏ ਗੁਰਬਾਣੀ ਦੇ ਭਾਵ ਇੱਕ ਤੋ ਅਨੇਕ ਨਹੀਂ ਹੋ ਸਕਦੇ।

3. ਸ. ਨਰੈਣ ਸਿੰਘ ਜੀ ਐਮ.ਏ. (ਪਟਿਆਲਾ)—(ਪੰਨਾ 12 ਤੋਂ 16 ਤਕ) ਪਾਤਸ਼ਾਹ ਅਤੇ ਸ਼ਾਹ ਫਾਰਸੀ ਦੇ ਸ਼ਬਦ ਹਨ, ਜਿਨ੍ਹਾਂ ਦਾ ਉਚਾਰਣ ਪਾਦਸ਼ਾਹੁ ਅਤੇ ਸ਼ਾਹੁ ਹੈ। ਆਮ ਤੌਰ ਤੇ ਪਾਠੀ ਸੱਜਣ ਉਕਤ ਤੁਕਾਂ ਨੂੰ ਪੜ੍ਹਨ ਸਮੇਂ ਇਨ੍ਹਾਂ ਸ਼ਬਦਾਂ ਦਾ ਉਚਾਰਣ **ਪਾਤਸ਼ਾਹੋ ਤੇ ਸ਼ਾਹੋ ਬੋਲ** ਕੇ ਕਰਦੇ ਹਨ ਜੋ ਕਿ ਅਸ਼ੁੱਧ ਹੈ। ਇਨ੍ਹਾਂ ਸ਼ਬਦਾਂ ਦੇ ਅੱਖਰ 'ਹ' ਹੇਠਲਾ ਔਂਕੜ ਕੇਵਲ ਇਹ ਦੱਸਣ ਲਈ ਲਗਾਇਆ ਗਿਆ ਹੈ ਕਿ ਇਹ ਇਕ-ਵਚਨ ਸ਼ਬਦ ਹੈ (ਅਤੇ ਪੁਲਿੰਗ ਵਾਚਕ ਵੀ)। ਇਸ ਔਕੜ ਦਾ ਸ਼ਬਦ ਦੇ ਉਚਾਰਣ ਲਾਲ ਕੋਈ ਸੰਬੰਧ ਨਹੀਂ।...(ਨੋਟ—ਇਹ ਲੇਖ ਲਿਖਣ ਦਾ ਉਤਸ਼ਾਹ ਮੈਨੂੰ ਸ. ਧੰਨਾ ਸਿੰਘ ਜੀ ਰੀਟਾਇਰਡ ਕਮਿਸ਼ਨਰ, ਪੈਪਸੂ ਤੋਂ ਮਿਲਿਆ, ਜਿਨ੍ਹਾਂ ਦੇ ਇਸ ਵਿਸ਼ੇ ਉਤੇ ਲਿਖੇ ਖਰੜੇ ਨੂੰ ਕਈ ਵਾਰ ਪੜ੍ਹਨ ਉੱਤੇ ਮੈਨੂੰ ਇਸ ਵਿਚ ਦਿੱਤੀ ਵਾਕਫੀ ਨਾਲ ਸਹਿਮਤ ਕੀਤਾ ਹੈ।)

(ਨਰੈਣ ਸਿੰਘ)

4. **ਗਿਆਨੀ ਹਰਬੰਸ ਸਿੰਘ ਜੀ** (ਟੀਕਾਕਾਰ ਤੇ ਨਿਰਣੈਕਾਰ), **ਪਟਿਆਲਾ**: 'ਪ੍ਰਿੰ. ਤੇਜਾ **ਸਿੰਘ ਜੀ** ਨੇ ਸ਼ਬਦ ਜੋੜਾਂ ਦੇ ਭਿੰਨ ਭਿੰਨ ਸਰੂਪਾਂ ਨੂੰ ਵੇਖ ਕੇ ਲੋੜੀਂਦੇ ਨੇਮਾਂ ਨੂੰ ਲਭਿਆ। 'ਸ਼ਬਦਾਰਥ' ਵੀ, ਪ੍ਰਿੰ. ਤੇਜਾ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀਆਂ ਦੀ ਅਣਥੱਕ ਘਾਲ ਦਾ ਹੀ ਅਮੋਲਕ ਸਿੱਟਾ ਹੈ। **ਪ੍ਰੋ. ਸਾਹਿਬ ਸਿੰਘ ਜੀ** ਨੇ ਸੰਸਕ੍ਰਿਤ ਵਾਲੇ ਵਿਆਕਰਣਕ ਨੇਮਾਂ ਨੂੰ ਮੁੱਖ ਰੱਖ ਕੇ ਵਿਆਕਰਣ ਤਿਆਰ ਕਰਨ ਦੀ ਘਾਲਣਾ ਘਾਲੀ। ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਗੁਰਬਾਣੀ ਦੀਆਂ ਲਗਾਂ-ਮਾਤ੍ਰਾਂ ਦੀ ਵਿਲਖਣਤਾ ਦਰਸਾਉਣ ਸਮੇਂ ਕੋਸ਼ਕਾਰੀ ਲੀਹਾਂ ਨੂੰ ਅੱਖੋਂ ਉਹਲੇ ਨਹੀਂ ਹੋਣ ਦਿੱਤਾ, ਵਿਸ਼ੇਸ਼ ਕਰਕੇ ਆਪ ਜੀ ਨੇ ਸ਼ਬਦ ਉਚਾਰਣ ਦੀ ਪੁਰਾਣੀ ਰਹੁ-ਰੀਤੀ ਸਾਰਥਕ ਰੂਪ ਵਿਚ, ਭਾਵ, ਬਿਦਿਆਂ ਸਹਿਤ, ਪਹਿਲੀ ਵਾਰ ਲਿਖਤੀ ਰੂਪ ਵਿਚ ਉਜਾਗਰ ਕੀਤੀ...।

5. ਪ੍ਰੋ. ਸੋਹਣ ਸਿੰਘ ਗੁਲੋਤਰਾ ਐਮ.ਏ. (ਪੰਨਾ 38) ('ਹ' ਦਾ ਉਚਾਰਣ ਵਿਸ਼ੇਸ਼ ਵਿਚਾਰ ਦਾ ਮੁਥਾਜ ਹੈ --ਲੇਖਕ) (1) 'ਹਿ' ਦਾ ਉਚਾਰਣ—'ਹਿ' ਦੀਆਂ ਪੰਜਾਬੀ ਅਥਵਾ ਗੁਰਬਾਣੀ ਵਿਚ ਦੋ ਆਵਾਜ਼ਾਂ ਹਨ। **ਪਹਿਲੀ :** ਜਦੋਂ ਕਿਸੇ ਸ਼ਬਦ ਵਿਚ 'ਹਿ' ਤੋਂ ਪਹਿਲਾ ਅੱਖਰ ਲਗ-ਰਹਿਤ ਹੋਵੇ ਤਾਂ ਇਸ ਦੀ ਸਿਹਾਰੀ ਪਹਿਲੇ ਅੱਖਰ ਨੂੰ ਦੁਲਾਂਅ (ੈ) ਦੀ ਆਵਾਜ਼ ਦਿੰਦੀ ਹੈ ਅਤੇ 'ਹ' ਲਗ ਰਹਿਤ ਹੋ ਜਾਂਦਾ ਅਤੇ ਮੱਧਮ ਜਿਹਾ ਬੋਲਿਆ ਜਾਂਦਾ ਹੈ: ਜਿਵੇਂ ਕਹਿ (ਕੈਹ), ਅਹਿ (ਐਹ), ਸਹਿ (ਸੈਹ) ਆਦਿ ਵਿਚ। **ਦੂਜੀ :** ਜਦ 'ਹਿ' ਤੋਂ ਪਹਿਲੇ ਅੱਖਰ ਨੂੰ ਕੋਈ ਲਗ ਲੱਗੀ



ਹੋਵੇ, ਤਾਂ ਇਹ 'ਅੱਧੀ ਲਾਂ' ਦੀ ਆਵਾਜ਼ ਦਿੰਦਾ ਹੈ; ਜਿਵੇਂ : ਮਾਹਿ (ਮਾ+ਹਿਅ)। (2) ਜਦੋਂ ਕਿਸੇ ਸ਼ਬਦ ਵਿਚ 'ਹੁ' ਤੋਂ ਪਹਿਲਾ ਅੱਖਰ ਲਗ-ਰਹਿਤ ਹੋਵੇ ਤਾਂ ਇਸ 'ਹ' ਦਾ ਔਂਕੜ ਪਹਿਲੇ ਅੱਖਰ ਨੂੰ ਕਨੌੜੇ ਦੀ ਆਵਾਜ਼ ਦਿੰਦਾ ਹੈ ਅਤੇ 'ਹ' ਅੱਖਰ ਨੂੰ ਛੋਪਲੇ ਜਿਹੇ ਮੂੰਹ ਵਿਚ ਬੋਲਿਆ ਜਾਂਦਾ ਹੈ. ਜਿਵੇਂ : ਬਹੁ (ਬੌਹ) ਕਹੁ (ਕੌਹ) ਸਹੁ (ਕਿਰਿਆ)—ਸੌਹ, ਬਹੁਤ (ਬੌਹਤ)। (3) ਸਾਹੁ ਨੂੰ ਸਾਹੋ, ਰਾਹੁ ਨੂੰ ਰਾਹੋ, ਅਲਾਹੁ ਨੂੰ ਅਲਾਹੋ, ਸ਼ਾਹੁ ਨੂੰ ਸ਼ਾਹੋ, ਵੇਸਾਹੁ ਨੂੰ ਵੇਸਾਹੋ ਧੜ੍ਹਨਾ ਉਤਨਾ ਹੀ ਅਸ਼ੁੱਧ ਹੈ ਜਿੰਨਾ ਕਿ ਪੈਰੁ ਨੂੰ ਪੈਰੋ, ਹੱਥੁ ਨੂੰ ਹੱਥੋ ਜਾਂ ਰਾਮੁ ਨੂੰ ਰਾਮੋ ਪੜ੍ਹਨਾ ਗਲਤ ਹੈ। (4) ਜਦੋਂ 'ਹ' ਕਿਸੇ ਸ਼ਬਦ ਦੇ ਵਿਚਕਾਰ ਆਉਂਦਾ ਹੈ, ਤਾਂ ਇਹ ਆਪਣੇ ਤੋਂ ਪਹਿਲੇ ਲਗ-ਰਹਿਤ ਅੱਖਰ ਨੂੰ ਦੋਲਾਵਾਂ (ੈ) ਦੀ ਆਵਾਜ਼ ਦਿੰਦਾ ਹੈ, ਅਤੇ ਨਾਲ ਹੀ, ਆਪਣੀ ਮੱਧਮ ਜਿਹੀ ਆਵਾਜ਼, ਜਿਵੇਂ: ਸਹਜ (ਸੈਹਜ), ਮਹਲਾ (ਮੈਹਲਾ), ਜ਼ਹਰ (ਜ਼ੈਹਰ), ਰਹਮ (ਰੈਹਮ)। (5) ਜਦੋਂ ਇਹ ਕਿਸੇ ਅੱਖਰ ਦੇ ਅੰਤ ਵਿਚ ਆਉਂਦਾ ਹੈ, ਤਾਂ ਕੰਨੇ ਦਾ ਕੰਮ ਦਿੰਦਾ ਹੈ, ਅਤੇ ਨਾਲ ਹੀ ਆਪ ਵੀ ਮੱਧਮ ਜਿਹਾ ਬੋਲਦਾ ਹੈ; ਜਿਹਾ ਕਿ : ਬੰਦਹ (ਬੰਦਾਹ), ਗੁਨਹ (ਗੁਨਾਹ), ਪਨਹ (ਪਨਾਹ) ਅਲਹ (ਅਲਾਹ)।

(ਨੋਟ—ਵਿਸਰਗ (:) ਦੇ ਉਚਾਰਣ ਬਾਰੇ : ਇਹ ਦੋ ਬਿੰਦੀਆਂ ਵਾਧੂ ਜਾਂ ਨਿਰਾਥ ਨਹੀਂ। ਇਹ 'ਹ' ਪਿਛੇਤਰ ਦਾ ਕੰਮ ਦਿੰਦੀਆਂ ਹਨ। ਇਨ੍ਹਾਂ ਦਾ ਉਚਾਰਣ ਓਵੇਂ ਹੀ ਕਰਨਾ ਹੈ ਜਿਵੇਂ ਅੰਤਲੇ 'ਹ' ਦਾ, ਜਿਵੇਂ : ਰੰਗਣ: (ਰੰਗਣਹ), ਸੰਪੂਰਣ: (ਸੰਪੂਰਣਹ)।

6. ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ, ਸਾਬਕ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਤੇ ਜਥੇਦਾਰ ਸ੍ਰੀ ਅਕਾਲ ਤਖਤ (ਪੰਨਾ 75 ਤੋਂ 84) : 'ਇਨ੍ਹਾਂ ਦੋ ਇਤਿਹਾਸਕ ਪ੍ਰਮਾਣਾਂ : ਭਾਈ ਗੋਪਾਲ ਜੀ ਦਾ ਛੇਵੀਂ ਪਾਤਸ਼ਾਹੀ ਵੇਲੇ ਅਤੇ ਇਕ ਨੌਜਵਾਨ ਦਾ 'ਕੈ' ਦੀ ਥਾਂ 'ਕੇ' ਉਚਾ-ਰਣ ਕਰਨ ਵਾਲਾ ਦਸਵੀਂ ਪਾਤਸ਼ਾਹੀ ਵੇਲੇ ਵੇਲੇ ਤੋਂ ਸਿੱਧ ਹੋ ਗਿਆ ਹੈ ਕਿ ਗੁਰਬਾਣੀ ਦਾ ਸ਼ੁੱਧ ਉਚਾਰਣ ਕਰਨਾ ਗੁਰੂ ਸਾਹਿਬ ਨੂੰ ਕਿੰਨਾ ਪਿਆਰਾ ਹੈ ਅਤੇ ਅਸ਼ੁੱਧ ਉਚਾਰਣੀ ਗੁਰੂ ਜੀ ਦੀ ਨਾਰਾਜ਼ਗੀ ਦਾ ਕਾਰਨ ਬਣਦਾ ਹੈ। ਗੁਰਬਾਣੀ ਦੇ ਸ਼ੁੱਧ ਉਚਾਰਣ ਸੰਬੰਧੀ, **ਪ੍ਰਿੰ. ਤੇਜਾ ਸਿੰਘ, ਪ੍ਰਿੰ. ਸਾਹਿਬ ਸਿੰਘ, ਪੰਡਿਤ ਕਰਤਾਰ ਸਿੰਘ ਦਾਖਾ, ਸੰਤ ਗਿ. ਗੁਰਬਚਨ ਸਿੰਘ ਜੀ ਖਾਲਸਾ, ਭਿੰਡਰਾਂ ਵਾਲੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਸ. ਧੰਨਾ ਸਿੰਘ** ਆਦਿਕ ਵਿਦਵਾਨਾਂ ਨੇ (ਸ਼ੁੱਧ ਉਚਾਰਣ ਬਾਰੇ) ਕੁਝ ਪੁਸਤਕਾਂ ਲਿਖ ਕੇ ਗੁਰਬਾਣੀ ਦੀ ਮਹਾਨ ਸੇਵਾ ਕੀਤੀ ਹੈ। ਉਪ੍ਰੋਕਤ ਵਿਦਵਾਨਾਂ ਦੇ ਯਤਨਾਂ ਦੇ ਬਾਵਜੂਦ ਅਜੇ ਇਹ ਕੰਮ ਮੁਕੰਮਲ ਨਹੀਂ ਹੋ ਸਕਿਆ।

...ਮੈਂ ਆਪਣੀ ਤੁੱਛ ਬੁੱਧੀ ਅਨੁਸਾਰ ਗੁਰਬਾਣੀ ਦੇ ਸ਼ੁੱਧ ਉਚਾਰਣ ਸੰਬੰਧੀ ਜੋ ਕੁਝ ਬਜ਼ੁਰਗਾਂ ਤੋਂ ਸਿੱਖਿਆ ਹੈ, ਉਸ ਨੂੰ ਵੇਰਵੇ ਸਹਿਤ ਹੇਠ ਦਰਜ ਕਰਦਾ ਹਾਂ :

1. ਅੱਧਕ, 2. ਬਿੰਦੀ, 3. ਟਿੱਪੀ, 4. ਪੈਰ ਚਿੰਨ੍ਹਾਂ ਵਾਲੇ ਸ਼ਬਦ, 5. ਦੋ ਮਾਤ੍ਰੇ ਸ਼ਬਦ, 6. ਪਾਠ-ਭੇਦ, 7. ਬਿਸਰਾਮ-ਭੇਦ।

(ਨੋਟ : ਅਸੀਂ ਲੇਖ-ਵਿਸਥਾਰ ਦੇ ਡਰੋਂ ਇਨ੍ਹਾਂ ਵਿਚੋਂ ਕੁਝ ਇਕ ਦੀ ਹੀ ਸੰਖੇਪ ਤੌਰ ਉਤੇ ਵਿਚਾਰ ਕਰਾਂਗੇ।—ਲੇਖਕ)

**(ੳ) ਅਧਿਕ ਦਾ ਉਚਾਰਣ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ ਪਵਿੱਤਰ ਗੁਰਬਾਣੀ

ਵਰੋਸਾਇਆ ਉੱਤ੍ਰਾਧਿਕਾਰੀ" ਲਿਖਦੇ ਹਨ। ਉਹਨਾਂ ਦੇ ਸਟੀਕ ਵਿੱਚੋਂ ਕੇਵਲ ਇੱਕ 'ਪੌੜੀ' ਪਾਠ ਇਹ ਦਰਸਾਉਣ ਵਾਸਤੇ ਹੇਠਾਂ ਅੰਕਿਤ ਕੀਤਾ ਜਾਂਦਾ ਹੈ, ਤਾਂ ਜੋ ਵੇਖਿਆ ਜਾ ਸਕੇ ਕਿ ਆਪ ਅਰਥ ਨਿਖੇੜਨ ਹਿੱਤ, ਕਿਵੇਂ ਬਿਸਰਾਮ ਚਿੰਨ੍ਹਾਂ ਦੀ ਵਰਤੋਂ ਕਰਦੇ ਹਨ। ਹੋਰਨਾਂ ਗੱਲਾਂ (ਬਿੰਦੀਆਂ ਤੇ ਅੱਧਕ ਆਦਿਕ ਦੇ ਉਚਾਰਣ ਕਰਨ ਬਾਰੇ) ਸੰਤ ਕਰਤਾਰ ਸਿੰਘ ਜੀ ਦੀ, ਸੰਤ ਗੁਰਬਚਨ ਸਿੰਘ ਜੀ ਨਾਲ ਸਹਿਮਤੀ ਹੋਣ ਉੱਤੇ ਕਿੰਤੂ ਕਰਨ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ :

"ਆਖਣ ਜੋਰ; ਚੁਪੈ ਨਹ ਜੋਰੁ ॥ ਜੋਰ ਨ ਮੰਗਣਿ; ਦੇਣਿ ਨ ਜੋਰੁ ॥
ਜੋਰ ਨ ਜੀਵਣਿ; ਮਰਣ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ; ਮਨਿ ਸੋਰੁ ॥
ਜੋਰੁ ਨ ਸੁਰਤੀ; ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ; ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥ ਨਾਨਕ; ਉਤਮੁ ਨੀਚੁ ਨ ਕੋਇ ॥
(ਜਪੁਜੀ, ਪਉੜੀ 33)

**ਤਲਵਾੜਾ ਜੀ ਲਈ ਇਕ ਮੁਸ਼ਕਲ ਹੋਰ** :—ਪ੍ਰੋ. ਸਾਹਿਬ ਸਿੰਘ ਜੀ ਨੇ 'ਗੁਰਬਾਣੀ ਵਿਆਕਰਣ' (ਪੰਨਾ 388 ਤੋਂ 393) ਵਿਚ ਉਨ੍ਹਾਂ ਫਾਰਸੀ, ਅਰਬੀ, ਸੰਸਕ੍ਰਿਤ, ਪ੍ਰਾਕ੍ਰਿਤ ਆਦਿ ਬੋਲੀਆਂ ਦੇ 650 ਦੇ ਕਰੀਬ ਸ਼ਬਦਾਂ ਦੀ ਲਿਸਟ ਦਿੱਤੀ ਹੈ, ਜੋ 'ਬਾਣੀ' ਵਿਚ ਆਏ ਹਨ। ਇਨ੍ਹਾਂ ਪਦਾਂ ਦੇ ਅੰਤ ਵਿਚ ਆਈ ਸਿਹਾਰੀ ਮੂਲਕ ਹੈ, ਜੋ ਇਨ੍ਹਾਂ ਦੇ ਗੁਰਬਾਣੀ ਵਿਚਲੇ ਰੂਪ ਦਾ ਅਨਿਖੜਵਾਂ ਹਿੱਸਾ ਤਾਂ ਹੈ; ਪਰ, **ਉਚਾਰਣ ਵਿਚ ਨਹੀਂ ਆਉਂਦੀ**; ਜਿਵੇਂ ਉੱਮਤਿ, ਅਕਲਿ, ਇਲਤਿ, ਮਸੀਤਿ ਆਦਿ ਵਿੱਚ। ਕੀ ਤਲਵਾੜਾ ਸਾਹਿਬ ਉਪ੍ਰੋਕਤ ਪੱਦਾਂ ਦੀ ਅੰਤਲੀ ਸਿਹਾਰੀ ਨੂੰ **'ਜੇਹਾ ਲਿਖਿਆ ਤੇਹਾ ਬੋਲੋ'** ਦੇ ਨਵੇਂ ਸੰਕਲਪੇ ਸਿਧਾਂਤ ਮੁਤਾਬਿਕ ਉਚਾਰ ਕੇ, ਇਨ੍ਹਾਂ ਦੇ ਸ਼ੁੱਧ ਉਚਾਰਣ ਨੂੰ ਅਸ਼ੁੱਧ ਕਰਨ ਦੀ ਸੇਵਾ ਕਰਨਗੇ ? ਇਨ੍ਹਾਂ ਪਦਾਂ ਦਾ ਅਰਬੀ ਬੋਲੀ ਵਿਚ, ਉਚਾਰਣ--**ਉਮੱਤ, ਅਕਲ, ਇੱਲਤ, ਤੇ ਮਸੀਤ ਹੈ**। ਕੀ 'ਭਾਈ ਸਾਹਿਬ' ਇਨ੍ਹਾਂ ਨੂੰ ਉਮੱਤੀ, ਅਕਲੀ, ਇੱਲਤੀ ਤੇ ਮਸੀਤੀ ਉਚਾਰ ਕੇ ਆਪਣੇ ਅਸੂਲ ਨੂੰ ਨਿਭਾਉਣ ਦਾ ਅਯੋਗ ਹੱਠ ਕਰਨਗੇ ? ਫੇਰ, ਕੀ ਐਸਾ ਉਚਾਰਣ ਸਾਰਥਕ ਅਤੇ ਸ਼ੁੱਧ ਹੋਵੇਗਾ, ਜਾਂ ਹਾਸੋ-ਹੀਣਾ ? ਬਾਹਰਲੀ ਬੋਲੀ ਦੇ, ਗੁਰਬਾਣੀ ਵਿਚਲੇ ਤਸਸਮ ਸ਼ਬਦਾਂ ਨੂੰ 'ਤਦ-ਭਵ' ਰੂਪ ਵਿਚ ਵਰਤੇ ਪਦਾਂ ਦੇ ਉਚਾਰਣ ਨਾਲ ਮੇਲਣਾਂ, ਨਾ ਹੀ ਉਚਿਤ ਹੈ, ਅਤੇ ਨਾ ਹੀ ਕਿਸੇ ਵਿਦਵਤਾ ਦਾ ਚਮਤਕਾਰ। ਫਿਰ ਐਸੀ ਉਲਟੀ ਰਵੱਸ ਕਿਉਂ ?

## ਕੀ ਸ਼ੁੱਧ ਉਚਾਰਣ : ਸਹ ਹੈ ਜਾਂ ਸ਼ਹੁ ?

ਤਲਵਾੜਾ ਜੀ ਨੇ ਜਾਣ ਬੁੱਝ ਕੇ **ਸਹ ਤੇ ਸਹੁ** (ਜੋ ਸਮਾਨ ਅਰਥਕ ਸ਼ਬਦ ਹਨ) ਦੇ ਉਚਾਰਣ ਵੱਖ ਵੱਖ ਸਿਧ ਕਰਨ ਲਈ, 'ਬਾਣੀ' ਦੀ ਇਸ ਤੁੱਕ ਦਾ ਸਹਾਰਾ ਲਿਆ ਹੈ : **ਸਭਨੀ ਘਟੀ ਸਹੁ ਵਸੈ, ਸਹ ਬਿਨੁ ਘਟ ਨ ਹੋਇ ॥** (ਪੰਨਾ 1412)

**ਸ਼ਹ, ਸਹਿ ਜਾਂ ਸਹੁ** ਪਦਾਂ ਬਾਰੇ ਵਧੇਰੀ ਪਰਖ ਪੜਚੋਲ ਕਰਨ ਤੋਂ ਪਹਿਲਾਂ ਇਹ ਵੇਖਣਾ ਜ਼ਰੂਰੀ ਹੈ ਕਿ ਇਨ੍ਹਾਂ ਤਿੰਨਾਂ ਰੂਪਾਂ (ਸਹ, ਸਹਿ ਜਾਂ ਸਹੁ) ਵਿਚੋਂ ਇਸ ਦਾ ਮੁੱਢਲਾ ਅਥਵਾ ਸੁਭਾਵਕ ਰੂਪ ਕਿਹੜਾ ਹੈ, ਜਿਸ ਤੋਂ ਬਾਕੀ, ਦੋ ਦੂਸਰੇ ਰੂਪ ਵਰਤੋਂ ਵਿਚ ਆਏ ਹਨ, 'ਮਹਾਂ ਕੋਸ਼' (ਭਾਈ ਕਾਨ੍ਹ ਸਿੰਘ ਜੀ ਨਾਭਾ) ਦੀ ਗਵਾਹੀ ਅੰਕਿਤ ਕਰਨ ਤੋਂ ਪਹਿਲਾਂ ਅਸੀਂ, 'ਤਲਵਾੜਾ ਜੀ' ਦਾ ਪਿੱਛੇ ਦਿੱਤਾ ਆਪਣਾ ਹਵਾਲਾ ਪੇਸ਼ ਕਰਦੇ ਹਾਂ। ਆਪ ਜੀ, **'ਮਾਰਗ, ਮਾਰਗੁ, ਮਾਰਗਿ'** (ਮਹਾਂ ਕੋਸ਼



ਪੰਨਾ 966) ਦਾ ਹਵਾਲਾ ਦਿੰਦੇ ਹੋਏ ਲਿਖਦੇ ਹਨ ਕਿ ਭਾਵੇਂ ਇਨ੍ਹਾਂ ਦਾ ਰੂਪ (ਜੋੜ) ਤੇ ਵਰਤੋਂ ਵੱਖ ਵੱਖ ਹੈ, ਪਰ ਉਚਾਰਣ ਇੱਕੋ 'ਮਾਰਗ' ਹੀ ਹੈ। ਦੂਜੇ ਅਰਥਾਂ ਵਿਚ, 'ਮਾਰਗੁ' ਪਦ ਤੋਂ ਅੱਗੇ 'ਮਾਰਗੁ' ਤੇ 'ਮਾਰਗਿ' ਬਣੇ ਹਨ। ਐਨ ਇਵੇਂ ਹੀ 'ਸਹ' ਪਦ ਤੋਂ ਹੀ 'ਸਹਿ ਤੇ ਸਹੁ' ਹੋਂਦ ਵਿਚ ਆਏ ਹਨ, ਅਤੇ ਅਸੀਂ ਵੇਖਾਂਗੇ ਕਿ ਇਨ੍ਹਾਂ ਤਿੰਨਾਂ ਦਾ ਉਚਾਰਣ ਵੀ 'ਸਹ' ਹੀ ਸ਼ੁੱਧ ਹੈ।

ਇਸ ਰੀਤ ਅਥਵਾ ਨੇਮ ਦੇ ਪੱਖ ਵਿਚ ਅਸੀਂ 'ਮਹਾਂ ਕੋਸ਼' ਵਿਚੋਂ ਕੁਝ ਹੋਰ ਉਦਾਹਰਣਾਂ ਹਾਜ਼ਰ ਕਰਦੇ ਹਾਂ, ਜਿੱਥੇ 'ਮੂਲ' ਸ਼ਬਦ ਦੇ ਕੇ ਫੇਰ ਗੁਰਬਾਣੀ ਵਿਚੋਂ ਉਸ ਦੇ ਵੱਖ ਵੱਖ ਰੂਪ ਤੇ ਅਰਥ ਦਿੱਤੇ ਗਏ ਹਨ, ਪਰ, ਉਚਾਰਣ ਸਮਾਨ ਹੀ ਹੈ :—

(ੳ) ਮਨ (ਮਨਿ, ਮਨੁ) ਪੰਨਾ 948। (ਅ) ਰੰਗ (ਰੰਗੁ, ਰੰਗਿ) ਪੰਨਾ 1051। (ੲ) ਰਾਮ (ਰਾਮੁ, ਰਾਮਿ) ਪੰਨਾ 1032। (ਸ) ਬੰਧਨ, (ਬੰਧਨੁ, ਬੰਧਨਿ) ਪੰਨਾ 895। (ਹ) ਪ੍ਰਭ (ਪ੍ਰਭੁ, ਪਭਿ) ਪੰਨਾ 801। (ਕ) ਚਰਨ (ਚਰਨੁ, ਚਰਨਿ) ਪੰਨਾ 457। (ਖ) ਠਾਕੁਰ (ਠਾਕੁਰੁ, ਠਾਕੁਰਿ) ਪੰਨਾ 555। (ਗ) ਨੇਹ (ਨੇਹੁ, ਨੇਹਿ) ਪੰਨਾ 719। (ਘ) ਸਨੇਹ (ਸਨੇਹੁ, ਸਨੇਹਿ) ਪੰਨਾ 153। (ਙ) ਅਨੁਗ੍ਰਹ (ਅਨੁਗ੍ਰਹਿ, ਅਨੁਗ੍ਰਹੁ) ਪੰਨਾ 62, ਉਚਾਰਣ ਹੈ: ਅਨੁਗ੍ਰਹਿ।

ਏਸੇ ਨੇਮ ਅਧੀਨ, **ਸਹ, ਸਹੁ ਤੇ ਸਹਿ** ਦੇ ਵੀ ਤਿੰਨ ਰੂਪ ਹਨ, ਜਿਨ੍ਹਾਂ ਦਾ ਉਚਾਰਣ ਕੇਵਲ ਤੇ ਕੇਵਲ ਸਹ (ਸ਼ਹ) ਹੈ, ਸਹੁ ਦੇ ਹ ਹੇਠਲਾ ਔਂਕੜ ਤਾਂ ਇਸ ਦੇ ਇਕ ਵਚਨ, ਪੁਲਿੰਗ ਨਾਂਵ ਅਤੇ ਕਰਤਾ ਕਾਰਕ ਜਾਂ ਕਰਮ ਕਾਰਕ ਵਿਚ ਹੋਣ ਦਾ ਸੂਚਕ ਹੈ। 'ਤਲਵਾੜਾ ਜੀ' ਵੀ ਇਸ ਨੂੰ, ਹਵਾਲੇ ਵਾਲੀ ਤੁਕ ਵਿਚ, ਫਾਰਸੀ ਪਦ ਕਰਕੇ ਵਰਤਦੇ ਹਨ, ਅਰਥ ਹਨ; ਪਤੀ, ਸੁਆਮੀ, ਮਾਲਿਕ ਸ਼ਾਹ, ਬਾਦਸ਼ਾਹ ਫਾਰਸੀ ਲੁਗਾਤਾਂ (ਕੋਸ਼ਾਂ) ਵਿਚ ਇਸ ਦੇ ਅਰਥ ਇਉਂ ਕੀਤੇ ਗਏ ਹਨ :

1. **ਲੁਗਾਤਿ ਨਾਦਰਾ** (ਪੰਨਾ 291) : **ਸ਼ਹ** (ਸ਼ੀਨ+ਹੇ (ਹੋਜ਼)—('ਮੁਖਫੱਫ' : ਸ਼ਾਹ ਕਾ) ਬਾਦਸ਼ਾਹ।

2. **ਲੁਗਾਤਿ ਫੀਰੋਜ਼ੀ**—('ਸ਼ਹ—ਮੁਖੱਫਫ, ਸੰਖੇਪ) ਹੈ : ਸ਼ਾਹ ਕਾ (ਬਾਦਸ਼ਾਹ)।

(ਜ਼ਰੂਰੀ ਨੋਟ —ਫਾਰਸੀ ਲੁਗਾਤਾਂ ਅਥਵਾ ਬੋਲੀ ਵਿਚ, 'ਸ਼ੌ ਜਾਂ ਸ਼ੌਹ ਜੈਸੇ ਕੋਈ ਸ਼ਬਦ ਨਹੀਂ' ਜਿਨ੍ਹਾਂ ਦਾ ਅਰਥ, ਪਤੀ, ਮਾਲਿਕ ਜਾਂ ਸ਼ਾਹ ਆਦਿ ਹੋਵੇ। ਹਾਂ, 'ਲੁਗਾਤਿ ਫੀਰੋਜ਼ੀ' ਵਿਚ— 'ਸ਼ੌਹ ਜਾਂ ਸ਼ੋਹਾ' (ਅਰਬੀ ਦੇ ਪਦ ਹਨ, ਜਿਨ੍ਹਾਂ ਦਾ ਅਰਥ ਹੈ—**'ਬਦ ਸ਼ਕਲ ਹੋਨਾ'**।' ਏਸੇ ਤਰ੍ਹਾਂ ਸ਼ੁਦਨ (ਫਾਰਸੀ) ਮਸਦਰ ਤੋਂ 'ਸ਼ੋ' ਲਫ਼ਜ਼ ਬਣਦਾ ਹੈ ਅਤੇ ਅਰਥ ਹਨ—ਹੋ (ਹੁਕਮੀ ਕ੍ਰਿਆ)। (ਸ਼ੁਦਨ-'ਮਸਦਰ', ਸ਼ਵੱਦ—'ਮੁਜ਼ਾਰਿਐ, ਅਤੇ ਸ਼ੋ—ਫੇਅਲ ਅਮਰ (ਹੁਕਮੀ ਕ੍ਰਿਆ)।

3. ਹੁਣ ਵੇਖੋ, 'ਮਹਾਂ ਕੋਸ਼' ਦੇ ਪੰਨਾ—101 ਉਤੇ, ਇਸ ਨੂੰ **ਫਾਰਸੀ** ਪਦ ਮੰਨ ਕੇ ਕੀਤੇ ਅਰਥ : (2) ਫ਼ਾ (ਸ਼ੀਨ ਤੇ ਵ=ਸ਼ੋ ਲਿਖ ਕੇ, ਅੱਗੇ—ਸ਼ੌਹ (ਫਾਰਸੀ) ਆਪਣੇ ਪਾਸੋਂ ਹੀ ਵਿਚ ਲੈ ਆਂਦਾ ਹੈ; ਜਦਕਿ ਫਾਰਸੀ ਲੁਗਾਤਾਂ ਵਿਚ ਪਤੀ ਜਾਂ ਸੁਵਾਮੀ ਦੇ ਅਰਥਾਂ ਵਿਚ ਇਸ ਦਾ ਅਭਾਵ ਹੈ।) ਪਰ, ਜਦ ਆਪਣੀ ਪ੍ਰੋੜਤਾ ਵਿਚ ਗੁਰਬਾਣੀ-ਤੁਕ ਦਾ ਹਵਾਲਾ ਦਿੱਤਾ ਹੈ ਤਾਂ ਇਸ ਦਾ 'ਸਹ (ਸ਼ਹ) ਰੂਪ ਹੀ ਲਿਆ ਹੈ; ਜਿਵੇਂ—**'ਸਹ** (ਸ਼ਹ) ਕੀ ਸਾਰ ਸੁਹਾਗਨਿ ਜਾਨੈ ॥' (ਪੰਨਾ 793)। (3) ਫ਼ਾਰਸੀ—**ਸ਼ਹ** (ਸ਼ੀਨ+ਹੇ)='ਸ਼ਾਹ' ਦਾ ਸੰਖੇਪ, ਬਾਦਸ਼ਾਹ। (5) ਲਾੜਾ, ਦੂਲਹਾ (7) ਪੂਰਣ, ਭਰਿਆ ਹੋਇਆ। ਉਦਾਹਰਣ : **'ਨਾਉ ਜਿਵੇਹੇ ਹਾਲੀ,** ਸਹ ਦਰਿਆਓ

1. ਮੁਹਹੁ=ਮੁਹ+ਹੁ : ਵਡਭਾਗੀਆ ਵਾਹੁ ਵਾਹੁ 'ਮੁਹਹੁ' ਕਢਾਈ ॥ (ਪੰ. 514) ਅਸਲ ਸ਼ਬਦ ਹੈ ਮੁਹ (ਮੂੰਹ)। ਉਸ ਦੇ ਅੰਤ ਵਿਚ ਦੂਜਾ 'ਹ' ਔਂਕੜ-ਸਹਿਤ ਸਰ ਕਰਕੇ ਵਰਤਿਆ ਗਿਆ ਹੈ। ਉਚਾਰਣ ਹੈ : ਮੁਹੋਂ—ਮੂੰਹ ਤੋਂ।

2. ਸਿਆਹਹੁ=ਹਥ ਮਰੋੜੇ ਤਨ ਕਪੇ, ਸਿਆਹਹੁ ਹੋਆ ਸੇਤ (ਪੰ. 134)। 'ਸਿਆਹਹੁ' ਦਾ ਉਚਾਰਣ ਹੈ : ਸਿਆਹੋਂ, ਅਰਥ ਹਨ—ਸਿਆਹ ਤੋਂ।

3. ਕਪਾਹਹੁ=ਕਪਾਹ+ਹੁ—"ਤਗੁ ਕਪਾਹਹੁ ਕਤੀਐ...। (ਪੰ. 421)। ਕਪਾਹਹੁ ਦਾ ਉਚਾਰਦ ਹੈ : 'ਕਪਾਹੋਂ"—ਕਪਾਹ ਤੋਂ।

ਪ੍ਰਿੰਸੀਪਲ ਤੇਜਾ ਸਿੰਘ ਜੀ ਆਪਣੀ ਪੁਸਤਕ : **'ਸ਼ਬਦਾਂਤਿਕ ਲਗਾਂ ਮਾਤਰਾਂ ਦੇ ਗੁੱਝੇ ਭੇਦ'** ਦੇ ਪੰਨਾ 98 ਉੱਤੇ ਨਿਯਮ ਨੰਬਰ 31 ਵਿਚ, ਜਿਸ ਦੀ ਪੁਸ਼ਟੀ ਭਾਈ ਗੁਰਦਾਸ ਜੀ ਦੀ ਲਿਖਤ ਵਾਰ ਤੋਂ ਵੀ ਹੁੰਦੀ ਹੈ, ਲਿਖਦੇ ਹਨ : 'ਜਦ ਕਿਸੇ ਸ਼ਬਦ ਦੇ ਅੰਤ ਵਿਚ 'ਹ' ਸੂਰ ਕਰ ਕੇ ਵਰਤਿਆ ਜਾਂਦਾ ਹੈ, ਤਾਂ ਔਂਕੜ, ਉਸ 'ਹ' ਨਾਲ ਮਿਲ ਕੇ ਹੋੜੇ ਦੀ ਥਾਂ ਆਉਂਦਾ ਹੈ; ਯਥਾ :

ਪ੍ਰਬੋਧਹੁ=ਪ੍ਰਬੋਧੋ, ਜਾਗਹੁ=ਜਾਗੋ, ਕਹਹੁ=ਕਹੋ, ਅੰਦਰਹੁ=ਅੰਦਰੋਂ, ਵਿਚਹੁ=ਵਿੱਚੋਂ, ਭੰਡਹੁ=ਭੰਡੋਂ, ਸੰਤਹੁ=ਸੰਤੋ, ਕਰਿਅਹੁ=ਕਰਿਓ, ਸਦਿਅਹੁ=ਸਦਿਓ, ਪਿਆਰਹੁ=ਪਿਆਰਿਓ। ਇਸ ਨੇਮ ਅਧੀਨ ਕੁਝ ਉਦਾਹਰਣਾਂ : ਸਰੀਰਹੁ=ਸਰੀਰੋ; ਸੁਖਹੁ=ਸੁਖੋਂ; ਖੰਨਿਅਹੁ=ਖੰਨਿਓਂ; ਅਰਸਹੁ=ਅਰਸ਼ੋਂ; ਕੁਰਸਹੁ=ਕੁਰਸੋਂ। [ਨੋਟ : ਉਪ੍ਰੋਕਤ ਸ਼ਬਦ 'ਅਪਾਦਾਨ ਕਾਰਕ' ਜਾਂ 'ਸੰਬੋਧਨ ਕਾਰਕ' ਵਿਚ ਹਨ। ਅਪਾਦਾਨ ਕਾਰਕ ਲਈ ਨਿਸ਼ਾਨੀ ਹੈ—ਤੋਂ; (ਖੰਨਿਅਹੁ=ਖੰਡੇ ਤੋਂ, ਸੁਖਹੁ=ਸਖ ਤੋਂ, ਅਰਸਹੁ=ਅਰਸ਼ ਤੋਂ।]

## ਸਾਰ

'ਤਲਵਾੜਾ ਜੀ' ਵੱਲੋਂ ਆਪਣੇ ਪਹਿਲੇ ਅਸੁਭਾਵਕ (Impracticable) ਸਿਧਾਂਤ ਦੇ ਵਿਰੁਧ ਅਪਣਾਏ, **'ਜੇਹਾ ਲਿਖਿਆ ਤੇਹਾ ਬੋਲੋ'** ਦੇ ਸੰਬੰਧ ਵਿਚ ਸਾਡੇ ਵੱਲੋਂ ਸਨਿਮਰ ਪ੍ਰਗਟਾਏ ਵੀਚਾਰਾਂ ਦਾ ਸਾਰ ਹੈ ਕਿ :—

1. ਗੁਰਬਾਣੀ ਦੀ ਲਿਖਣ-ਵਿਧੀ ਵਿਲੱਖਣ ਹੈ, ਇਸ ਲਈ ਗੁਰਬਾਣੀ-ਵਿਆਕਰਣ ਨੇਮਾਂ ਅਧੀਨ ਸ਼ੁੱਧ ਤੇ ਸਮਝ ਵਿਚ ਆਉਣ ਗੋਚਰੇ ਉਚਾਰਣ ਲਈ, ਨ ਤਾਂ ਸਾਰੀਆਂ ਅਰਥਾਤਮਕ ਲਗਾਂ ਉਚਾਰਣੀਆਂ ਸੰਭਵ ਹਨ, ਅਤੇ ਨ ਹੀ ਬਾਣੀ ਵਿਚ ਪ੍ਰਾਪਤ ਸੰਕੇਤਾਂ ਅਨੁਸਾਰ, ਉਚਾਰਣਾਤਮਕ ਲਗਾਂ ਨੂੰ ਲੱਗਿਆਂ ਸਮਝ ਕੇ ਉਚਾਰਣ ਨ ਕਰਨਾ, ਬਾਣੀ ਦੇ ਆਸ਼ੇ ਦੀ ਪੂਰਤੀ ਤੇ ਸਤਿਕਾਰ ਹੈ।

2. ਸਹ (ਸ਼ਹ) ਫਾਰਸੀ ਮੂਲ (origin) ਦਾ ਸ਼ਬਦ ਹੈ ਅਤੇ ਭਾਵੇਂ ਕਾਰਕੀ ਭੇਦ ਕਾਰਨ ਇਸ ਦਾ ਰੂਪ ਸਹਿ ਜਾਂ ਸਹੁ ਕਰਕੇ ਵੀ ਹੈ; ਪਰ ਉਚਾਰਣ ਇੱਕ-ਸਮਾਨ ਸਹ (ਸ਼ਹ) ਹੀ ਹੈ। ਫਾਰਸੀ ਵਿਚ ਸ਼ੋ ਜਾਂ ਸ਼ੋਹ ਰੂਪ ਦਾ ਕੋਈ ਸ਼ਬਦ ਨਹੀਂ। ਫਾਰਸੀ ਲੁਗਾਤਾਂ, ਇਸ ਤੱਥ ਦੀ ਉਗਾਹੀ ਭਰਦੀਆਂ ਹਨ। ਇਸ ਸੰਬੰਧ ਵਿਚ ਇਹ ਇਕ ਹੋਰ ਮਿਸਾਲ ਵਾਚਣ ਯੋਗ ਹੈ :

**ਏਕੁ ਗਿਰਹੁ ਦਸੁ ਦੁਆਰ ਹੈ ਜਾ ਕੇ...।** (ਮ. 4, ਪੰਨਾ 833) 'ਏਕੁ ਗਿਰਹੁ' ਦਾ ਅਰਥ ਹੈ : ਇਕ ਘਰ ਅਤੇ ਉਚਾਰਣ ਹੈ : ਏਕ ਗਿਰਹ (ਗ੍ਰਿਹ)। ਔਂਕੜ, ਨ 'ਇਕ' ਨਾਲ ਉਚਾਰਣੂ



ਹੁੰਦਾ ਹੈ, ਅਤੇ ਨ ਹੀ 'ਗਿਰਹ' ਦੇ ਨਾਲ। ਇਹ 'ਗਿਰਹ' ਨਾਲ, ਇਕ ਵਚਨ ਨਾਂਵ, ਪੁਲਿੰਗ ਹੋਣ ਦੇ ਨਾਤੇ ਲੱਗਾ ਹੈ, ਅਤੇ 'ਏਕੁ' ਨਾਲ ਇਸ ਦਾ ਵਿਸ਼ੇਸ਼ਣ ਹੋਣ ਦੇ ਕਾਰਨ। ਏਸੇ ਤਰ੍ਹਾਂ ਸਹੁ ਨਾਲ ਹੈ।

3. ਜੇ ਕਿਤੇ ਇੱਕ ਅੱਧੀ ਵੇਰ 'ਸਹ' ਨੂੰ ਸਹ ਕਰ ਕੇ ਅੰਕਿਤ ਕੀਤਾ ਮਿਲਦਾ ਵੀ ਹੈ ਤਾਂ ਵੀ ਇਸ ਦਾ ਉਚਾਰਣ 'ਸਹੋ', 'ਸਹੁ' ਨਹੀਂ ਕੀਤਾ ਜਾ ਸਕਦਾ। ਮਹਾਨ ਕਸ਼ ਵਿਚ, ਇਸ ਨਾਲ, 'ਸਹ' ਨੂੰ ਵੇਖਣ ਦਾ ਸੰਕੇਤ ਹੈ, 'ਸਹੁ' ਨੂੰ ਨਹੀਂ। ਸੋ, ਬੁਨਿਆਦੀ ਤੌਰ ਉੱਤੇ, ਸਹ (ਸ਼ਹ) ਦਾ ਮੂਲ ਫਾਰਸੀ ਪਦ 'ਸ਼ਹ' [ਸ਼ੀਨ+ਹੇ] ਹੀ ਹੈ, ਅਤੇ ਅਰਥ ਹਨ, ਸ਼ਾਹ, ਬਾਦਸ਼ਾਹ, ਮਾਲਿਕ, ਸੁਵਾਮੀ, ਪਤੀ।

4. 'ਤਲਵਾੜਾ ਜੀ' ਦੀਆਂ ਆਪਣੀਆਂ ਲਿਖਤਾਂ ਵਿਚੋਂ, ਪਿੱਛੇ ਦਿਤੇ ਹਵਾਲੇ ਹੀ, ਉਨ੍ਹਾਂ ਦਾ, ਪੈਂਤੜਾ ਬਦਲ ਕੇ, ਕੀਤਾ, ਨਵਾਂ ਦਾਅਵਾ—'ਜੇਹਾ ਲਿਖਿਐ, ਤੇਹਾ ਬੋਲੋ'...ਪੂਰਨ ਤੌਰ ਉੱਤੇ ਖੰਡਨ ਕਰਨ ਲਈ ਕਾਫ਼ੀ ਹਨ।

5. 'ਤਲਵਾੜਾ ਜੀ' ਵੱਲੋਂ, 'ਬਾਣੀ' ਉਚਾਰਣ ਬਾਰੇ, ਨਵੇਂ ਘੜੇ ਅਸੁਭਾਵਕ ਨੇਮ ਅਧੀਨ ਹੇਠਾਂ ਅੰਕਿਤ ਸ਼ਬਦਾਂ ਵਿਚ ਇੱਕੋ ਅੱਖਰ ਨਾਲ ਆਈਆਂ ਦੂਹਰਿਆਂ ਲਗਾਂ ਨੂੰ ਇੱਕ-ਸਾਥ ਉਚਾਰਨਾ ਅਸੰਭਵ ਹੈ :

ਗੋੁਬਿੰਦ, ਗੋੁਪਾਲ, ਜੋੁਆਨੀ, ਸੋੁਹਾਗਣਿ, ਤੋੁਹੀ, ਸੋੁਹੰਦੀ, ਅਨਦਿਨੋੁ, ਲੋੁਭਾਨ ਆਦਿਕ। ਸੋ, ਐਸੀ ਸੂਰਤ ਤੇ ਸਪਸ਼ਟਤਾ ਸਾਹਮਣੇ ਉਨ੍ਹਾਂ ਦੀ ਹਾਸੋ-ਹੀਣੀ ਮਨੌਤ ਇਕ ਕਪੋਲ ਕਲਪਣਾ ਬਣ ਕੇ ਰਹਿ ਜਾਂਦੀ ਹੈ। ਭਾਈ ਸਾਹਿਬ 'ਤਲਵਾੜਾ ਜੀ', ਸਾਨੂੰ, ਗੁਰਬਾਣੀ ਦੀ ਮਹਾਨਤਾ ਹਿੱਤ, ਪੂਰੀ ਪੂਰੀ ਈਮਾਨਦਾਰੀ ਨਾਲ, ਕਿਹਾ ਗਿਆ ਉਪ੍ਰੋਕਤ ਸੱਚ ਬਿਆਨਣ ਲਈ ਖਿਮਾਂ ਕਰਨਗੇ। ਗੁਰਬਾਣੀ ਦਾ, ਧੁਰ ਅੰਦਰ ਵਸਦਾ, ਸਤਿਕਾਰ ਤੇ ਵਡਿਆਈ ਹੀ ਸਾਡੀ ਮਜਬੂਰੀ ਸੀ।

ਗੁਰੂ ਗ੍ਰੰਥ ਤੇ ਗੁਰੂ ਪੰਥ ਦਾ ਦਾਸਨ ਦਾਸ :
ਹਰਿਭਜਨ ਸਿੰਘ

ੳ) ਅੰਤ ਵਿਚ ਸਿਹਾਰੀ—**ਓਅੰਕਾਰਿ** ਬ੍ਰਹਮਾ ਉਤਪਤਿ। (ਓਅੰਕਾਰ ਤੋਂ ਬ੍ਰਹਮਾ ਪੈਦਾ ਹੋਇਆ)।

ਅ) ਅੰਤ ਵਿਚ (ੁ) ਲਾਹਿਓਨੁ ਸਭਨਾ ਕਿਅਹੁ **ਮਨਹੁ** ਗੁਮਾਨੁ (ਪੰਨਾ 853)

ੲ) ਅੰਤ ਵਿਚ ਕੰਨਾ ਲਾ ਕੇ 'ਹੁ' ਲਾਉਣਾ...ਹਉਮੈ ਮੁਈ **ਘਰਾਹੁ** (ਪੰਨਾ 18)

ਸ) ਅੰਤ ਵਿਚ (ੁ)—'**ਕਾਗਉ**' ਹੋਇ ਨ ਉਜਲਾ...। (1089)

**ਬਹੁ-ਵਚਨ** : ੳ) ਅੰਤ ਵਿਚ (ੁ) **ਨੈਨਹੁ** ਨੀਰੁ ਬਹੈ ਤਨੁ ਖੀਨਾ...। (ਪੰਨਾ 659)

ਅ) ਅੰਤ ਵਿਚ (ੀ) **ਨੈਨੀ** ਨੀਰ ਅਸਾਰ ਬਹ। (479)

6. **ਸੰਬੰਧ ਕਾਰਕ** (ਇਕ-ਵਚਨ) —

ੳ) ਮੁਕਤਾ ਅੰਤ : **ਗੁਰ ਪ੍ਰਸਾਦਿ**, ਜਗ ਜੀਵਨੁ (ਜਗ ਦਾ ਜੀਵਨ)

ਅ) ਅੰਤ ਵਿਚ (ੀ)—ਹੁਕਮੀ ਬੰਦਾ ਹੁਕਮੁ ਕਮਾਵੈ...। (1059) (ਹੁਕਮ ਦਾ ਬੰਦਾ)

ੲ) ਅੰਤ ਵਿਚ (ੈ) - **ਖਸਮੈ** ਨਾਉ ਨ ਜਾਈ। (ਖਸਮ ਦਾ ਨਾਂ)

ਸ) ਅਖੀਰ ਵਿਚ (ਿ) ਨਾਮਹਿ ਰੰਗਿ (ਨਾਮ ਦੇ ਰੰਗ ਰਾਹੀਂ), ਆਤਮਾ ਬਾਸਦੇਵਸਿ) (ਵਾਸਦੇਵ ਦੀ ਆਤਮਾ)।

**ਬਹੁ-ਵਚਨ** : ੳ) ਅੰਤਵਿਚ (ਾ) ਤੇਰੈ **ਚਾਕਰਾ** ਪਾਖਾਕਾ (ਚਾਕਰਾਂ ਦੇ ਪੈਰਾਂ ਦੀ ਖਾਕ), ...**ਸਾਧਾ** ਦਾਸੀ ਥੀਓ (803)। ((ਸਾਧਾਂ ਦੀ ਦਾਸੀ)

ਅ) ਅੰਤ ਵਿਚ (ਹ): **ਸੰਤਾ** ਚਰਨ ਮੋਰਲੋ ਮਾਥਾ। **ਆਨਾਥਹ** ਨਾਥ ਦੀਨ ਦੁਖ ਭੰਜਨ।

ੲ) ਅੰਤ ਵਿਚ (ਨਿ)—**ਦਾਸਨਿ** ਦਾਸ ਹੋਵੈ ਤਾਂ ਹਰਿ ਪਾਇ (ਦਾਸਾਂ ਦਾ ਦਾਸ)।

ਸ) ਅੰਤ ਵਿਚ (ੀ)—**ਪਿਤਰੀ** ਹੋਇ ਉਧਾਰੋ। (ਪੰਨਾ 496) (ਪਿੱਤਰਾਂ ਦਾ)

7. **ਅਧਿਕਰਣ ਕਾਰਕ** (Locative Case)—ਅਧਿ ਦਾ ਅਰਥ ਦਾ ਅਰਥ ਹੈ —ਉੱਤੇ ਜਾਂ ਵਿੱਚ), **ਇਕ ਵਚਨ**) —

ੳ) ਅੰਤਲੇ ਅੱਖਰ ਨਾਲ (ਿ)—ਨਾਮੁ ਸੱਚਾ **ਮਨਿ** ਭਾਇਆ (ਪੰਨਾ 768)

ਅ) ਬਿਹਾਰੀ ਅੰਤ—ਹੁਕਮੀ ਵਜਹੁ ਲਿਖਾਇ ਆਇਆ ਜਾਣੀਐ (ਹੁਕਮ ਵਿਚ) 419

ੲ) ਦੋ ਲਾਵਾਂ (ੈ) **ਮਨੈ** ਹੋਇ ਪ੍ਰਗਾਸੋ॥ (ਪੰਨਾ 802)

ਸ) ਲਾਂ-ਅੰਤ—ਮਨੂਆ ਡੋਲੈ **ਨਰਕੇ** ਪਾਈ॥ (ਪੰਨਾ 906) (ਮਨ ਵਿੱਚ)

ਹ) ਹਿ-ਅੰਤ—ਸਾਧ ਸੰਗਿ **ਰਾਮਹਿ** ਲਿਵ ਲਾਗੀ (ਰਾਮ ਵਿਚ)। (ਪੰਨਾ 805)

**ਬਹੁ ਵਚਨ** :

ੳ) ੀ ਅੰਤ—ਨਾਵਣ ਚਲੇ **ਤੀਰਥੀ** (ਤੀਰਥਾਂ ਉੱਤੇ)। ਪੰਨਾ 789)

ਅ) ਹੁ ਅੰਤ—ਪਾਵਹੁ ਬੇੜੀ **ਹਾਥਹੁ** ਤਾਲ। (ਪੰਨਾ 1166)

ੲ) ਹ ਅੰਤ—**ਨੀਚਹ** ਜੋਤਿ ਧਰੀ। (ਪੰਨਾ 499) (ਨੀਚਾਂ ਵਿੱਚ)

ਸ) ਮੁਕਤਾ ਅੰਤ—ਸੰਤਹ ਚਰਣ ਹਮਾਰੋ ਮਾਥਾ (ਸੰਤਾਂ ਦੇ ਚਰਣਾਂ ਉਤੇ)। (ਪੰਨਾ 785)

8. **ਸੰਬੋਧਨ ਕਾਰਕ** (Vocative Case) **ਇਕ ਵਚਨ** ਨਾਨਕਾ; ਰੇ ਮਨ !, ਭਾਈ ਰੇ।
**ਬਹੁ ਵਚਨ** :—ਭਗਤਹੁ, ਜਨਹੁ (ਹੇ ਭਗਤੋ ! ਹੇ ਜਨੋਂ !)

(ਹਰਿਭਜਨ ਸਿੰਘ)



'ਗੁਰਬਾਣੀ ਪਾਠ ਤੇ ਅਰਥ-ਬੋਧ' ਲੇਖ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਇਸ ਵਿਚ ਵਰਤ ਵਿਆਕਰਣਕ ਪਦਾਂ ਦੀ ਜਾਣਕਾਰੀ ਹੋਵੇ। ਸੋ, ਪਾਠਕਾਂ ਦੀ ਸਹੂਲਤ ਲਈ, ਐਸੇ ਪਦਾਂ ਦੀ ਸੰਖੇਪ ਜਾਣ ਪਛਾਣ ਕਰਾਈ ਜਾਂਦੀ ਹੈ :

ਸ੍ਰੀ ਗੁਰੂ ਗਰੰਥ ਸਾਹਿਬ ਦੀ ਲਿਖਤ ਗੁਰਮੁਖੀ ਅੱਖਰਾਂ ਵਿਚ ਹੈ, ਜਿਸ ਨੂੰ ਪਦ ਜਾਂ ਸ਼ਬਦ ਰੂਪ ਦੇਣ ਲਈ ਦਸ ਲਗਾਂ —ਮੁਕਤਾ, ਕੰਨਾ, ਸਿਹਾਰੀ, ਬਿਹਾਰੀ, ਔਂਕੜ, ਦੁਲੈਂਕੜੇ, ਲਾਂ, ਦੁਲਾਵਾਂ, ਹੋੜਾ, ਕਨੌੜਾ ਅਤੇ ਬਿੰਦੀ ਟਿੱਪੀ ਦੀ ਵਰਤੋਂ ਕੀਤੀ ਹੈ। ਇਨ੍ਹਾਂ ਵਿਚ ਮੁਕਤਾ, ਸਿਹਾਰੀ ਅਤੇ ਔਂਕੜ ਲਘੂ ਅਤੇ ਬਾਕੀ ਦੇ ਸਭ ਦੀਰਘ ਸੁਰ ਕਹੇ ਜਾਂਦੇ ਹਨ। ਬਿੰਦੀ ਤੇ ਟਿੱਪੀ ਨੱਕ ਰਾਹੀਂ ਪੈਦਾ ਹੁੰਦੀ ਆਵਾਜ਼ ਲਈ ਵਰਤੀਆਂ ਜਾਂਦੀਆਂ ਹਨ।

ਨਾਉਂ : ਕੋਈ ਸ਼ਬਦ, ਜੋ ਕਿਸੇ ਦਾ ਨਾਮ ਹੋਵੇ, ਨੂੰ ਨਾਉਂ ਕਹੀਦਾ ਹੈ। ਜਿਵੇਂ : ਮਨੁਖ, ਪਸ਼ੂ, ਪੰਖੀ, ਧਰਤੀ, ਰਾਮ ਸਿੰਘ, ਸੰਤੋਖ।

ਪੜਨਾਉਂ : ਜੋ ਸ਼ਬਦ 'ਨਾਉਂ' ਦੇ ਥਾਂ ਵਰਤਿਆ ਜਾਵੇ; ਜਿਵੇਂ : ਉਹ, ਮੈਂ, ਤੂੰ।

ਵਿਸ਼ੇਸ਼ਣ : ਜੋ ਸ਼ਬਦ ਕਿਸੇ ਨਾਉਂ ਦੇ ਗੁਣ ਔਗੁਣ ਦੱਸੇ; ਜਿਵੇਂ : ਚੰਗਾ, ਬਹੁਤਾ, ਪੰਜ।

ਕ੍ਰਿਆ : ਜੋ ਸ਼ਬਦ ਕਿਸੇ ਨਾਉਂ ਜਾਂ ਪੜਨਾਉਂ ਵਲੋਂ ਹੋਏ ਕੰਮ ਨੂੰ ਪ੍ਰਗਟਾਏ, ਕ੍ਰਿਆ ਕਹਾਉਂਦਾ ਹੈ। ਜਿਵੇਂ : ਕਰਦਾ ਹੈ, ਸੋਚਿਆ, ਸਿਮਰਦਾ ਹੈ, ਪੜ੍ਹੇਗਾ।

**ਕ੍ਰਿਆ ਵਿਸ਼ੇਸ਼ਣ** : ਜੋ ਸ਼ਬਦ ਕਿਸੇ ਕ੍ਰਿਆ ਵਿਸ਼ੇਸ਼ਣ ਜਾਂ ਵਿਸ਼ੇਸ਼ਣ ਦਾ ਕੰਮ ਕਰੇ, ਜਿਵੇਂ : ਰੋਜਾਨਾ, ਸਹਿਜੇ, ਸਦਾ, ਧੀਰਜ ਨਾਲ, ਬਹੁਤ ਤੇਜ਼, **ਬਹੁਤ ਸੋਹਣਾ**।

**ਸੰਬੰਧਕ** : ਜੋ **ਸ਼ਬਦ**, ਵਾਕ ਅੰਦਰ ਵਰਤੇ ਨਾਂਵ-ਪਦਾਂ ਦਾ ਆਪੋ ਵਿਚ ਸੰਬੰਧ ਜੋੜੇ, ਜਿਵੇਂ : ਵਿਚ, ਨੇ, ਨਾਲ, ਤੋਂ, ਨੂੰ, ਪਾਸੋਂ, ਪਿਛੇ, ਕਰਕੇ।

'ਪੁਲਿੰਗ' ਨਰ ਵਾਸਤੇ ਤੇ '**ਇਸਤ੍ਰੀ ਲਿੰਗ**' ਮਦੀਨ ਵਾਸਤੇ ਵਰਤੇ ਹਨ।

'ਇਕ ਵਚਨ' ਇਕੱਲੇ ਲਈ ਅਤੇ 'ਬਹੁ **ਵਚਨ**' ਇਕ ਤੋਂ ਵਧੇਰਿਆਂ ਲਈ ਵਰਤਿਆ ਹੈ।

'ਪੜਨਾਵੀਂ **ਸ਼ਬਦਾਂ**' ਵਿਚ 'ਮੈਂ', ਮੇਰਾ, ਅਸੀਂ' ਆਦਿ ਉੱਤਮ ਪੁਰਖ, 'ਤੂੰ, ਤੇਰਾ, ਤੁਸੀਂ' ਮੱਧਮ ਪੁਰਖ ਅਤੇ ਉਹ, ਉਸ, ਉਨ੍ਹਾਂ' ਆਦਿ ਅਨਯ ਪੁਰਖ ਕਹੇ ਜਾਂਦੇ ਹਨ।

ਗੁਰੂ ਗਰੰਥ ਸਾਹਿਬ ਦੀ ਲਿਖਤ ਅਜ ਕਲ ਦੇ ਪੰਜਾਬੀ ਗਰੰਥਾਂ ਦੀ ਲਿਖਤ ਨਾਲੋਂ ਵਿਲੱਖਣ ਹੈ, ਭਾਵੇਂ ਦੋਹਾਂ ਲਿਖਤਾਂ ਅੰਦਰ ਵਰਤੇ ਅੱਖਰ ਤੇ ਮਾਤਰਾ ਤਾਂ ਉਹੀ ਹਨ, ਪ੍ਰੰਤੂ ਦੋਨਾਂ ਦੇ ਸ਼ਬਦ-ਜੋੜ ਇਕ ਜੈਸੇ ਨਹੀਂ, ਤਥਾ ਮਾਤਰਾਂ ਦੇ ਵਰਤਣ ਦੀ ਵਿਧੀ ਨਿਆਰੀ ਨਿਆਰੀ ਹੈ। ਜੋ ਮਾਤਰਾਂ ਗੁਰੂ ਗਰੰਥ ਸਾਹਿਬ ਅੰਦਰ ਵਿਸ਼ੇਸ਼ ਭਾਵ ਤੇ ਅਰਥ ਰਖਦੀਆਂ ਹਨ, ਫੀ ਜ਼ਮਾਨਾ ਅਸੀਂ ਉਨ੍ਹਾਂ ਮਾਤਰਾਂ ਨੂੰ ਅਜਿਹੇ ਭਾਵ ਪ੍ਰਗਟਾਉਣ ਹਿਤ ਵਰਤਣਾ ਛੱਡ ਦਿੱਤਾ ਹੋਇਆ ਹੈ। ਗੁਰੂ ਗਰੰਥ ਸਾਹਿਬ ਦੀ ਲਿਖਤ ਅੰਦਰ ਇਕ ਅਧ ਲਘੂ ਮਾਤਰ ਦੀ ਅਦਲਾ ਬਦਲੀ ਨਾਲ ਕੋਈ ਸ਼ਬਦ, ਇਕ ਵਚਨ ਤੋਂ ਬਹੁ-ਵਚਨ, ਪੁਲਿੰਗ ਤੋਂ ਇਸਤ੍ਰੀ ਲਿੰਗ ਜਾਂ ਇਕ ਕਾਰਕ ਰੂਪ ਤੋਂ ਦੂਸਰਾ ਕਾਰਕ ਰੂਪ ਧਾਰਨ ਕਰ ਲੈਂਦਾ ਹੈ। ਪ੍ਰੰਤੂ **ਸਾਡੇ** ਲਈ ਅਜ ਅਜਿਹੀ ਮਾਤਰਾ ਦੀ ਵਰਤੋਂ ਕੋਈ ਵਿਸ਼ੇਸ਼ਤਾਈ ਨਹੀਂ ਰਖਦੀ। ਪ੍ਰੋ. ਸਾਹਿਬ **ਸਿੰਘ ਜੀ** ਨੇ 'ਗੁਰਬਾਣੀ ਵਿਆਕਰਣ' ਅਤੇ ਗੁਰਪੁਰਵਾਸੀ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ 'ਸ਼ਬਦਾਂ**ਰਥ** ਲਗਾਂ ਮਾਤਰਾਂ ਦੇ ਗੁੱਝੇ ਭੇਤ' ਨਾਮੀ ਪੁਸਤਕ ਲਿਖ ਕੇ ਇਨ੍ਹਾਂ ਮਾਤਰਾਂ ਦੇ

ਸ਼ਬਦਾਂ ਦਾ ਭਾਵ, ਤਥਾ ਅਰਥ ਸਮਝੇ ਬਿਨਾਂ ਬਾਣੀ ਪੜ੍ਹੀ ਜਾਵਾਂਗੇ, ਤਾਂ ਨ ਅਸੀਂ ਸ਼ੁੱਧ ਪਾਠ ਹੀ ਕਰ ਰਹੇ ਹੋਵਾਂਗੇ ਅਤੇ ਨਾ ਅਜਿਹੇ ਪਾਠ ਤੋਂ ਸਾਨੂੰ ਉਸ ਗਿਆਨ ਦੀ ਪ੍ਰਾਪਤੀ ਹੀ ਹੋਵੇਗੀ ਜੋ ਗੁਰੂ ਜੀ ਇਸ ਬਾਣੀ ਰਾਹੀਂ ਸਾਨੂੰ ਦੇਣਾ ਚਾਹੁੰਦੇ ਸਨ :

ਹਰ ਇਕ ਸ਼ਬਦ, ਵਾਕ ਤਥਾ ਸਾਹਿਤਕ ਰਚਨਾ ਦਾ ਮੁਖ ਭਾਵ, ਕੋਈ ਖਿਆਲ ਪ੍ਰਗਟ ਕਰਨਾ, ਕਿਸੇ ਅੰਦਰਲੇ ਜਜ਼ਬੇ ਨੂੰ ਦੂਜਿਆਂ ਤਕ ਪਹੁੰਚਾਉਣਾ ਜਾਂ ਕਿਸੇ ਦਿਮਾਗੀ ਉਠਾਣ ਨੂੰ ਐਸੀ ਤਰ੍ਹਾਂ ਬੰਨ੍ਹ ਦੇਣਾ ਕਿ ਇਹ ਹਰ ਪਾਠਕ ਜਾਂ ਸਰੋਤੇ ਦੀ ਪਕੜ ਦਾ ਵਿਸ਼ਾ ਬਣ ਸਕੇ, ਹੁੰਦਾ ਹੈ। ਰਚਨਾ ਦਾ ਅਜਿਹਾ ਭਾਵ ਠੀਕ ਤਰ੍ਹਾਂ ਤਦੇ ਸਮਝ ਆ ਸਕਦਾ ਹੈ, ਜੇਕਰ ਉਸ ਵਿਚ ਵਰਤੇ ਸ਼ਬਦਾਂ ਦਾ ਸ਼ੁੱਧ ਉਚਾਰਨ ਕੀਤਾ ਜਾਵੇ, ਅਥਵਾ ਇਨ੍ਹਾਂ ਸਬਦਾਂ ਨੂੰ ਉਸੇ ਤਰ੍ਹਾਂ ਬੋਲਿਆ ਤਥਾ ਪੜ੍ਹਿਆ ਜਾਵੇ ਜਿਸ ਤਰ੍ਹਾਂ ਉਹ ਸਾਰਥਕ ਹੋਣ।

ਇਹ ਗੱਲ ਗੁਰੂ **ਗਰੰਥ ਸਾਹਿਬ ਦੀ ਬਾਣੀ ਪੜ੍ਹਨ ਦੇ ਸੰਬੰਧ ਵਿਚ** ਭੀ ਉਤਨੀ ਹੀ ਠੀਕ ਹੈ ਜਿਤਨੀ ਘਰੋਗੀ ਬੋਲ ਚਾਲ ਅੰਦਰ। ਇਸ ਲਈ, ਬਾਣੀ ਪੜ੍ਹਨ ਸਮੇਂ ਇਸ ਵਿਚ ਆਏ ਸ਼ਬਦਾਂ ਦਾ ਉਚਾਰਨ ਉਸੇ ਤਰ੍ਹਾਂ ਹੀ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਇਹ ਸ਼ਬਦ ਅਸੀਂ ਆਪਣੇ ਆਮ ਬੋਲ ਚਾਲ ਅੰਦਰ ਬੋਲਦੇ ਹਾਂ। ਮਿਸਾਲ ਦੇ ਤੌਰ ਤੇ **'ਕਢਿ ਕਾਗਲੁ** 'ਦਸੇ ਰਾਹੁ' ਦਾ ਭਾਵ ਸਪਸ਼ਟ ਹੈ, ਕਿ 'ਕਾਗਜ਼ ਕਢ ਕੇ (ਵੇਖ ਕੇ) ਰਾਹ ਦਸਦਾ ਹੈ' ਪਰ ਇਹ ਤਾਂ ਹੀ ਸਪਸ਼ਟ ਹੁੰਦਾ ਹੈ ਜੇ ਅਸੀਂ 'ਰਾਹੁ' ਸ਼ਬਦ ਨੂੰ 'ਰਾਹ' ਬੋਲਦੇ ਹਾਂ। ਆਮ ਪਾਠੀ ਸੱਜਣ ਇਹ ਕਹਿੰਦੇ ਹਨ ਕਿ ਪਾਠ ਲਿਖੇ ਅੱਖਰਾਂ ਅਤੇ ਵਰਤੀਆਂ ਮਾਤਰਾਂ ਅਨੁਸਾਰ ਹੀ ਹੋਣਾ ਚਾਹੀਦਾ ਹੈ। ਉਨ੍ਹਾਂ ਦਾ ਇਹ ਕਥਨ ਬਿਲਕੁਲ ਠੀਕ ਹੈ, ਬਸ਼ਰਤੇ ਕਿ ਉਹ ਗੁਰੂ ਬਾਣੀ ਅੰਦਰ ਵਰਤੀਆਂ ਮਾਤਰਾਂ ਦੀ ਪੂਰੀ ਸੂਝ ਕਰ ਲੈਣ ਕਿ ਕਿਹੜੀ ਮਾਤਰਾ ਅਰਥ ਨਾਲ ਸੰਬੰਧ ਰਖਦੀ ਹੈ ਅਤੇ ਕਿਹੜੀ ਕੇਵਲ ਉਚਾਰਣ ਨਾਲ। ਉਨ੍ਹਾਂ ਕਦੀ ਇਹ ਨਹੀਂ ਵਿਚਾਰਿਆ ਹੈ ਕਿ ਗੁਰਬਾਣੀ ਲਿਖਤ ਕਿਤਨੀ ਭੇਦ ਭਰੀ ਹੈ, **ਜਿਸ ਵਿਚ ਇਕ ਇਕ ਮਾਤਰਾ ਦੀ ਤਬਦੀਲੀ ਸ਼ਬਦ ਦੇ ਅਰਥ ਬਦਲ ਦੇਣ ਦੀ ਸਮਰੱਥਾ ਰਖਦੀ ਹੈ।** ਮਿਸਾਲ ਵਜੋਂ; ਹੇਠਾਂ ਲਿਖੀਆਂ ਤੁਕਾਂ ਅੰਦਰ ਇਕੋ ਪ੍ਰਕਾਰ ਉਚਾਰੇ ਜਾਂਦੇ; ਪਰੰਤੂ, ਵੱਖੋ ਵੱਖ ਅਰਥ ਰਖਦੇ ਸ਼ਬਦਾਂ ਨੂੰ ਵਿਚਾਰੋ :— ਦੰਦੀ ਮੈਲੁ, ਨ ਕਤੁ ਮਨਿ, ਜੀਭੈ ਸੱਚਾ ਸੋਇ ॥

ਦੰਦੀ ਮੈਲੁ—ਦੰਦਾਂ ਵਿਚ ਮੈਲ, ਦੰਦ ਕਥਾ, ਨਿੰਦਿਆ। ਕਤੁ—ਚੀਰ, ਵਿਥੁ, ਵੈਰ ਵਿਰੋਧ।

ਅਰਥ—ਨਿੰਦਿਆ ਕਰਨ ਦੀ ਵਾਦੀ ਨਾ ਰਹੇ, ਮਨ ਵਿਚ ਕਿਸੇ ਨਾਲ ਵੈਰ ਵਿਰੋਧ ਨਾ ਹੋਵੇ ਤੇ ਜੀਭ ਉਤੇ ਉਹ ਸੱਚਾ ਮਾਲਕ ਹੋਵੇ।

ਕਤ ਕੀ ਮਾਈ ਬਾਪ ਕਤ ਕੇਰਾ, ਕਿਦੂ ਥਾਵਹੁ ਹਮ ਆਏ ॥

ਕਤ ਕੀ—ਕਦੋਂ ਦੀ। ਕੇਰਾ—ਦਾ। ਕਤ ਕੇਰਾ—ਕਦੋਂ ਦਾ। ਕਿਦੂ ਥਾਵਹੁ—ਕਿਸ ਥਾਂ ਤੋਂ।

ਸੋ, ਗੁਰੂ ਗਰੰਥ ਸਾਹਿਬ ਦਾ ਸ਼ੁੱਧ ਪਾਠ ਕਰਨ ਲਈ ਸਭ ਤੋਂ ਮੁੱਖ ਗੱਲ ਇਹੋ ਜਾਪਦੀ ਹੈ ਕਿ : 1) ਬਾਣੀ ਵਿਚ ਵਰਤੇ ਸ਼ਬਦਾਂ ਦਾ ਉਚਾਰਨ, ਸੰਬੰਧਤ, ਤੁਕ ਦੇ ਪ੍ਰਕਰਣ ਅਨੁਸਾਰ ਕੀਤਾ ਜਾਵੇ; ਅਥਵਾ ਇਹ ਵੇਖਿਆ ਜਾਵੇ ਕਿ ਸ਼ਬਦਾਂ ਦਾ ਕਿਹੜਾ ਅਰਥ ਤੁਕ ਦੇ ਭਾਵ ਨੂੰ ਸਪਸ਼ਟ ਕਰਦਾ ਹੈ ਅਤੇ 2) ਇਹ ਭੀ ਨਿਸਚੇ ਕੀਤਾ ਜਾਵੇ ਕਿ ਜੋ ਉਚਾਰਨ ਕੀਤਾ ਜਾ ਰਿਹਾ, ਉਹ ਗੁਰਬਾਣੀ ਦੇ ਵਿਆਕਰਣ-ਨੇਮਾਂ ਤੇ ਲਿਖਣ-ਵਿਧੀ ਅਨੁਕੂਲ ਹੈ। ਉਦਾਹਰਣ ਵਜੋਂ :—



1. 'ਪੁਤ੍ਰੀ, ਕਉਲ ਨ ਪਾਲਿਓ ਕਰਿ ਪੀਰਹੁ ਕਨ ਮੁਰਟੀਐ' ਵਿਚ **ਪਰਕਰਣ ਅਨੁਸਾਰ** 'ਪੁਤ੍ਰੀ' ਦਾ ਅਰਥ 'ਪੁੱਤਰਾਂ ਨੇ' ਹੈ, ਇਸ ਲਈ ਇਸ ਸ਼ਬਦ ਨੂੰ ਬਿੰਦੀ ਲਗੀ ਬਿਹਾਰੀ ਵਾਂਙ, ਅੱਧਕ, ਲਾ ਕੇ 'ਪੁਤ੍ਰੀਂ' ਕਰ ਕੇ ਪੜ੍ਹਨਾ ਚਾਹੀਦਾ ਹੈ, ਜੋ ਪ੍ਰਕਰਣ ਅਨੁਸਾਰ ਭੀ ਅਤੇ ਨਿਤਾਪ੍ਰਤ ਦੇ ਬੋਲ ਚਾਲ ਅਨੁਸਾਰ ਭੀ ਦਰੁਸਤ ਹੈ। ਜੇ ਸ਼ਬਦ ਦੀ ਲਿਖਤ ਨੂੰ ਹੀ ਵੇਖ ਕੇ ਅਤੇ ਇਸ ਦੇ ਤੁਕ ਅੰਦਰ ਭਾਵ ਨੂੰ ਭੁਲ ਕੇ, ਇਸ ਦਾ ਪਾਠ 'ਪੁਤ੍ਰੀ' ਕੀਤਾ ਜਾਵੇ, ਤਾਂ ਇਸ ਦਾ ਅਰਥ ਇਥੇ 'ਧੀ' ਹੋ ਜਾਵੇਗਾ, ਜੋ ਬਿਲਕੁਲ ਗਲਤ ਹੈ। ਇਸੇ ਤਰ੍ਹਾਂ ਦੂਜੇ, 'ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ' ਵਿਚ 'ਕੀਆਂ' 'ਮੱਤੀਂ' 'ਖਿੰਡੀਆਂ' ਕੀਤਾ ਜਾਵੇ, ਤਦੋਂ ਹੀ ਤੁਕ ਦੇ ਕੁਝ ਅਰਥ ਨਿਕਲ ਸਕਦੇ ਹਨ।

2. ਇਕੋ ਤਰ੍ਹਾਂ ਦੇ ਜੋੜ ਵਾਲੇ ਸ਼ਬਦ ਦਾ ਉਚਾਰਣ, ਉਸ ਦੇ ਅਰਥ ਅਨੁਸਾਰ ਵੱਖਰਾ ਵੱਖਰਾ ਕਰਨਾ ਪੈਂਦਾ ਹੈ ਭਾਵੇਂ ਉਨ੍ਹਾਂ ਸ਼ਬਦਾਂ ਦੀ ਲਿਖਤ ਇਕ ਜੈਸੀ ਕਿਉਂ ਨਾ ਹੋਵੇ, ਜਿਵੇਂ :—

'ਦੇਖਤ ਸਿੰਘ ਚਰਾਵਤ ਗਾਈ' ॥ ਅਤੇ 'ਜੋਗ ਬਨਿਆ ਤੇਰਾ ਕੀਰਤਨੁ ਗਾਈ', ਵਿਚ ਇਕੋ ਪ੍ਰਕਾਰ ਦੇ ਸ਼ਬਦ 'ਗਾਈ' ਦਾ ਉਚਾਰਨ, ਤੁਕਾਂ ਅੰਦਰ ਉਸ ਦੇ ਅਰਥ ਅਨੁਸਾਰ ਵੱਖਰਾ ਵੱਖਰਾ ਕਰਨਾ ਚਾਹੀਦਾ ਹੈ। ਪਹਿਲੀ ਤੁਕ ਵਿਚ ਇਹ ਸ਼ਬਦ 'ਗਾਈਂ' ਹੈ ਅਤੇ 'ਗਊਆਂ' ਦਾ ਅਰਥ ਰਖਦਾ ਹੈ, ਪ੍ਰੰਤੂ ਦੂਜੀ ਤੁਕ ਵਿਚ ਇਹ ਸ਼ਬਦ 'ਗਾਈ' ਹੈ ਅਤੇ ਅਰਥ 'ਗਾ ਕੇ' ਹੈ।

**ਸਿੱਟਾ** :—ਇਸ ਸਾਰੇ ਵੀਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਗੁਰੂ ਗਰੰਥ ਸਾਹਿਬ ਦੇ ਸ਼ੁੱਧ ਪਾਠ ਲਈ ਮੌਜੂਦਾ ਸਮੇਂ ਦੀਆਂ ਅਖਬਾਰੀ ਜਾਂ ਨਾਵਲ ਤੇ ਹੋਰ ਵਾਰਤਕ ਲਿਖਤਾਂ ਵਾਂਙ ਨਿਰੇ ਅਖਰੀ ਜੋੜਾਂ ਦੀ ਸੂਝ ਹੀ ਕਾਫੀ ਨਹੀਂ, ਬਲਕਿ ਇਹ ਪੂਰਨ ਚੌਕਸਤਾਈ ਨਾਲ ਸੋਚ ਸਮਝ ਕੇ ਪੜ੍ਹਨ ਵਾਲੀ ਬਾਣੀ ਹੈ। ਇਸ ਦੇ ਪੜ੍ਹਨ ਵਿਚ ਥੋੜ੍ਹੀ ਜਿਹੀ ਲਾਪ੍ਰਵਾਹੀ ਜਾਂ ਅਲਗਰਜ਼ੀ ਅਤੇ ਬੇਧਿਆਨੀ ਪਾਠ ਨੂੰ ਅਸ਼ੁਧ ਤੇ ਅਰਥ ਦਾ ਅਨਰਥ ਕਰ ਦੇਣ ਦਾ ਕਾਰਨ ਬਣ ਸਕਦੀ ਹੈ।

ਗੁਰੂ ਗਰੰਥ ਸਾਹਿਬ ਦਾ ਸ਼ੁੱਧ ਪਾਠ ਕਰਨ ਦੇ ਚਾਹਵਾਨ ਸੱਜਣਾਂ ਲਈ ਜ਼ਰੂਰੀ ਹੈ ਕਿ ਉਹ ਇਸ ਵਿਚ **ਲਗਾਂ ਮਾਤਰਾਂ ਦੀ ਵਰਤੋਂ ਦੇ** ਤਰੀਕੇ ਨੂੰ **ਅੱਛੀ ਤਰ੍ਹਾਂ ਸਮਝ ਲੈਣ। ਇਹ ਵਰਤੋਂ ਐਵੇਂ ਅਟਕਲ ਪਚੂ ਨਹੀਂ ਕੀਤੀ ਗਈ; ਬਲਕਿ ਇਹ ਬਾਕਾਇਦਾ ਅਤੇ ਸਪਸ਼ਟ ਨਿਯਮਾਂ ਦੇ ਅਧੀਨ ਕੀਤੀ ਹੋਈ ਲਿਖਤ ਹੈ, ਜਿਨ੍ਹਾਂ ਨਿਯਮਾਂ ਦੀ ਖੋਜ ਕਰਕੇ ਵਿਦਵਾਨ ਸੱਜਣਾਂ ਨੇ ਗੁਰਬਾਣੀ ਵਿਆ-ਕਰਣ ਆਦਿ ਪੁਸਤਕਾਂ ਲਿਖੀਆਂ ਹਨ।**

**ਪਦ-ਛੇਦ** :—ਗੁਰੂ ਗਰੰਥ ਸਾਹਿਬ ਦੀ ਅਸਲ ਲਿਖਤ ਅੰਦਰ ਪਦ-ਛੇਦ ਨਹੀਂ ਕੀਤਾ ਗਿਆ, ਜਿਸ ਕਾਰਨ ਪਾਠ ਦੀ ਕਠਨਾਈ ਪ੍ਰਤੀਤ ਹੁੰਦੀ ਹੈ। ਇਸ ਲਈ ਭੀ ਇਹ ਜ਼ਰੂਰੀ ਹੈ ਕਿ ਪਾਠ ਵਧੇਰੀ ਸੂਝ-ਬੂਝ ਨਾਲ ਅਤੇ ਅਰਥ ਦਾ ਗਿਆਨ ਰਖਦੇ ਹੋਏ ਕੀਤਾ ਜਾਵੇ। ਇਕ ਗੱਲ, ਜੋ ਅਕਸਰ ਵੇਖਣ ਵਿਚ ਆਈ ਹੈ, ਅਤੇ ਜੋ ਬਾਣੀ ਦੀਆਂ ਤੁਕਾਂ ਅੰਦਰ, ਇਕ ਪਦ ਨੂੰ, ਦੂਜੇ ਪਦ ਤੋਂ ਵੱਖਰਾ ਕਰਨ ਵਿਚ ਬਹੁਤ ਥਾਈਂ ਸਹਾਇਤਾ ਕਰਦੀ ਹੈ, ਉਹ ਪਦ ਦੇ **ਅਖੀਰਲੇ ਅੱਖਰ ਨਾਲ ਸਿਹਾਰੀ ਜਾਂ ਔਂਕੜ ਦੀ ਕੀਤੀ ਵਰਤੋਂ ਹੈ।** ਜੇਕਰ ਅਖੀਰਲੇ ਅੱਖਰ ਨਾਲ, ਹੋਰ ਕੋਈ ਮਾਤਰਾ ਲੱਗੀ ਹੋਈ ਨਹੀਂ, ਤਾਂ ਅਰਥ ਦੇ ਨਿਯਮਾਂ ਨੂੰ, ਮੁਖ ਰਖਦੇ ਹੋਏ, ਅਖੀਰਲੇ ਅੱਖਰ ਨਾਲ, ਸਿਹਾਰੀ ਜਾਂ ਔਂਕੜ ਲਗਾ ਦਿੱਤਾ ਗਿਆ ਹੈ, ਜੋ ਇਕ ਪਦ ਨੂੰ, ਦੂਸਰੇ ਪਦ ਤੋਂ ਵੱਖਰਾ ਕਰਨ ਦੀ ਨਿਸ਼ਾਨੀ ਹੈ। ਇਸ ਲਈ, ਇਹ ਇਕ ਨਿਯਮ ਬਣ ਜਾਂਦਾ ਹੈ ਕਿ ਸ਼ਬਦ ਦੇ ਪਹਿਲੇ ਅੱਖਰ ਤੋਂ ਮਗਰੋਂ ਜਦੋਂ

| ਇਕ ਵਚਨ | ਬਹੁ ਵਚਨ | ਇਕ ਵਚਨ | ਬਹੁ ਵਚਨ |
| --- | --- | --- | --- |
| ਸੰਤ | ਸੰਤਾਂ, ਸੰਤੀਂ, ਸੰਤਹ | ਗੁਰਸਿਖ | ਗੁਰਸਿਖਾਂ, ਗੁਰਸਿਖੀਂ |

**ਜੇ**ਕਰ ਅਜਿਹੇ ਬਹੁਵਚਨ ਸ਼ਬਦਾਂ ਦੀ ਗੁਰੂ ਗ੍ਰੰਥ ਸਾਹਿਬ ਅੰਦਰ ਕੀਤੀ ਗਈ ਲਿਖਤ ਨੂੰ ਵੇਖੀਏ ਤਾਂ ਪਤਾ ਲਗਦਾ ਹੈ ਕਿ ਇਹੋ ਸ਼ਬਦ ਇਕ, ਦੋ ਜਾਂ ਤਿੰਨ ਵੇਰ ਤਾਂ ਬਿੰਦੀ ਲਗਾ ਕੇ ਲਿਖੇ ਹਨ, ਪ੍ਰੰਤੂ ਆਮ ਤੌਰ ਤੇ ਬਿਨਾਂ ਬਿੰਦੀ ਹੀ ਲਿਖੇ ਹਨ; ਭਾਵੇਂ ਇਹ ਹਨ ਬਹੁਵਚਨ ਅਤੇ ਇਨ੍ਹਾਂ ਦੇ ਅਰਥ ਵੀ ਬਹੁਵਚਨ ਵਾਲੇ ਸ਼ਬਦਾਂ ਵਾਂਙ ਹੀ ਕੀਤੇ ਜਾਂਦੇ ਹਨ। ਵੇਖੋ ਹੇਠ ਲਿਖੀਆਂ ਤੁਕਾਂ :

1. ਗੁਰਸਿਖਾਂ ਕੀ ਹਰਿ ਧੂੜ ਦੇਹ, ਹਮ ਪਾਪੀ ਭੀ ਗਤ ਪਾਹਿ ॥

"ਗੁਰ ਸਿਖੀ ਭਾਣਾ ਮੰਨਿਆ, ਗੁਰ ਪੂਰਾ ਪਾਰ ਲੰਘਾਏ ॥" ਵਿਚ ਪਾਠ **ਗੁਰਸਿਖਾਂ** ਅਤੇ **ਗੁਰਸਿਖੀਂ,** ਬਿੰਦੀ ਲਗਾ ਕੇ ਕਰਨਾ ਹੈ।

2. "ਨਾਨਕ ਭਗਤਾ ਸਦਾ ਵਿਗਾਸੁ ॥" ਅਤੇ

"ਭਗਤਾ ਵਿਚਿ ਆਪਿ ਵਰਤਦਾ, ਪ੍ਰਭ ਜੀ ਭਗਤੀ ਹੂ ਤੂ ਜਾਤਾ ॥" ਵਿਚ ਪਾਠ ਭਗਤਾਂ, ਕਰਨਾ ਹੈ।

3. ਗੁਰ ਸਿੱਖਾਂ ਇਕੋ ਪਿਆਰ ਗੁਰਮਿਤਾ ਪੁਤਾ ਭਾਈਆਂ ॥

ਪੁਤ੍ਰੀ ਕਉਲ ਨ ਪਾਲਿਓ ਕਰਿ ਪੀਰਹੁ ਕੰਨ ਮੁਰੱਟੀਐ ॥

ਵਿਚ ਪਾਠ ਮਿੱਤਾਂ, ਪੁੱਤਾਂ, ਅਤੇ ਪੁੱਤ੍ਰੀਂ ਕਰਨਾ ਹੈ।

4. ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥

ਗਛੈ ਗੋਬਿੰਦ ਚਿਤਿ ਕਰਿ ਮੂੜੇ, ਗਲੀ ਕਿਨੈ ਨ ਪਾਇਆ ॥

ਵਿਚ ਪਾਠ ਗੱਲਾਂ ਅਤੇ ਗੱਲੀਂ ਕਰਨਾ ਹੈ।

ਅਜਿਹੇ ਬਹੁਵਚਨ ਸ਼ਬਦਾਂ ਦਾ ਉਚਾਰਨ, ਭਾਵੇਂ ਇਨ੍ਹਾਂ ਦੇ ਅੰਤਲੇ ਕੰਨੇ ਤਥਾ ਬਿਹਾਰੀ ਨੂੰ **ਬਿੰਦੀ ਸਹਿਤ ਲਿਖਿਆ ਹੈ, ਜਾਂ ਬਿਨਾਂ ਬਿੰਦੀ, ਅਨੁਨਾਸਕ ਅੱਖਰਾਂ ਵਾਂਙ ਅਥਵਾ ਬਿੰਦੀ ਸਹਿਤ ਹੀ ਕੀਤਾ ਜਾਣਾ ਚਾਹੀਦਾ ਹੈ, ਕਿਉਂਕਿ ਇਨ੍ਹਾਂ ਦਾ ਬਿਨਾ ਬਿੰਦੀ ਕੀਤਾ ਹੋਇਆ ਉਚਾਰਨ, ਨ ਤਾਂ ਪ੍ਰਚੱਲਤ ਬੋਲੀ ਨਾਲ ਹੀ ਢੁਕਵਾਂ ਹੈ ਅਤੇ ਨ ਬਿਨਾ ਬਿੰਦੀ ਬੋਲੇ ਸ਼ਬਦ ਦੇ ਅਰਥ ਹੀ ਠੀਕ ਹੋ ਸਕਦੇ ਹਨ।** ਉਦਾਹਰਣ ਵਜੋਂ : (**ਗਲਾ, ਗਲੀ, ਗੱਲਾਂ ਅਤੇ ਗੱਲੀਂ**) ਦੇ ਉਚਾਰਣ ਵਿਚ ਫ਼ਰਕ ਕਰਨ ਨਾਲ ਅਰਥ ਬਿਲਕੁਲ ਹੀ ਬਦਲ ਜਾਂਦੇ ਹਨ। (ਪੁਤ੍ਰੀ ਤੇ ਪੁੱਤ੍ਰੀਂ), (ਰੁੱਖਾ, ਰੁਖੀ, ਰੁਖੀਂ) ਦੇ ਅਰਥ ਵਿਚ ਫਰਕ ਹੋ ਜਾਂਦਾ ਹੈ। ਇਸ ਲਈ, ਗੁਰੂ ਬਾਣੀ ਦੇ ਸ਼ੁੱਧ ਪਾਠ ਦਾ ਇਹ ਨਿਯਮ ਬਣ ਜਾਂਦਾ ਹੈ ਕਿ ਜਦੋਂ ਕੋਈ ਨਾਂਵ ਜਾਂ ਪੜਨਾਂਵ ਸ਼ਬਦ ਨੂੰ ਬਹੁ ਵਚਨ ਬਨਾਉਣ ਲਈ ਸ਼ਬਦ ਦੇ ਅਖੀਰ ਵਿਚ ਕੰਨਾ ਜਾਂ ਬਿਹਾਰੀ ਵਰਤੀ ਗਈ ਹੋਵੇ ਜਾਂ, ਭਾਵੇਂ ਇਸ ਦੇ ਉੱਪਰ ਬਿੰਦੀ ਲਗੀ ਹੈ ਜਾਂ ਨਹੀਂ, ਇਸ ਦਾ ਉਚਾਰਣ ਇਸ ਦੇ ਪ੍ਰਚੱਲਤ ਰੂਪ ਅਨੁਸਾਰ ਬਿੰਦੀ ਵਾਂਗ ਹੀ ਹੋਵੇਗਾ। ਹੋਰ ਵਧੇਰੇ **ਅਭਿਆਸ** ਲਈ ਕੁਝ ਕੁ ਹੋਰ ਅਜਿਹੀਆਂ ਤੁਕਾਂ ਲਿਖੀਆਂ ਜਾਂਦੀਆਂ ਹਨ, ਜਿਨ੍ਹਾਂ ਦੇ ਅਜਿਹੇ ਬਹੁਵਚਨ ਸ਼ਬਦਾਂ ਦੇ ਅਖੀਰ ਤੇ ਬਿੰਦੀ ਲਗੀ ਹੋਈ ਤਾਂ ਨਹੀਂ ਹੈ; ਪ੍ਰੰਤੂ, ਇਨ੍ਹਾਂ ਦੇ ਅਰਥ ਦਾ ਧਿਆਨ ਰਖਦੇ ਹੋਏ ਇਨ੍ਹਾਂ ਨੂੰ ਬਿੰਦੀ ਲਗੇ ਸ਼ਬਦਾਂ ਵਾਂਗ ਹੀ ਪੜ੍ਹਿਆ ਜਾਵੇਗਾ —

'ਆਖੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ।' ਵਿਚ ਪਾਠ 'ਤੇਰਿਆਂ ਭਗਤਾਂ' ਹੋਵੇਗਾ।



'ਪਾਪੜਿਆ ਪਛਾੜਿ-ਬਾਣੁ ਸਚਾਵਾ ਸੰਨਿ ਕੈ ॥' ਵਿਚ ਪਾਠ 'ਪਾਪੜਿਆਂ' ਹੋਵੇਗਾ।

'ਮੋਰੀ ਰੁਣ ਝੁਣ ਲਾਇਆ' ਵਿਚ ਪਾਠ 'ਮੋਰੀਂ' (ਮੋਰਾਂ ਨੇ) ਹੈ।

'ਮਰਣ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ' ਵਿਚ ਮੁਣਸਾ ਸੂਰਿਆ' ਨੂੰ ਬਿੰਦੀ ਸਹਿਤ ਅਥਵਾ 'ਮੁਣਸਾਂ ਸੂਰਿਆਂ' ਪੜ੍ਹਿਆ ਜਾਵੇਗਾ। 'ਜਾਇ ਪੁਛਹੁ ਸੋਹਾਗਣੀ, ਵਾਹੈ ਕਿਨੀ ਬਾਤੀ ਸਹੁ ਪਾਈਐ' ਵਿਚ ਪਾਠ 'ਕਿੰਨੀਂ ਬਾਤੀਂ' ਹੋਵੇਗਾ। 'ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸ' ਵਿਚ 'ਕਾਗਾ' ਬਹੁਵਚਨ ਸ਼ਬਦ ਹੋਣ ਕਰਕੇ 'ਕਾਗਾਂ' ਪੜ੍ਹਿਆ ਜਾਵੇਗਾ।

ਪ੍ਰੰਤੂ, ਇਹੋ ਸ਼ਬਦ 'ਕਾਗਾ' ਜਦੋਂ ਸੰਬੋਧਨ ਰੂਪ ਵਿਚ ਵਰਤਿਆ ਜਾਵੇਗਾ ਤਾਂ ਇਹ ਇਕ-ਵਚਨ ਹੋ ਜਾਣ ਕਾਰਨ 'ਕਾਗਾ' ਹੀ ਪੜ੍ਹਿਆ ਜਾਵੇਗਾ, ਜਿਸ ਤਰ੍ਹਾਂ ਤੁਕ 'ਉਡਹੁ ਨ, ਕਾਗਾ ਕਾਰੇ', ਵਿਚ ਦਾ ਅਰਥ ਹੈ, ਹੇ 'ਕਾਲੇ ਕਾਂ, ਉਡ ਨਾਹ'। ਅਜਿਹੇ ਕੰਨਾ ਅੰਤ ਵਾਲੇ ਸੰਬੋਧਨ-ਰੂਪ ਵਿਚ ਵਰਤੇ ਸ਼ਬਦਾਂ ਦੀਆਂ ਮਿਸਾਲਾਂ ਲਈ ਵੇਖੋ ਹੇਠਾਂ ਦਿੱਤੀਆਂ ਤੁਕਾਂ :

'ਮਿਲੁ ਮੇਰੇ ਪ੍ਰੀਤਮਾ ਜੀਉ, ਤੁਧੁ ਬਿਨੁ ਖਰੀ ਨਿਮਾਣੀ'। ਵਿਚ 'ਪ੍ਰੀਤਮਾ'।

'ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ'। ਵਿਚ 'ਸਾਹਿਬਾ'

'ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ'। ਵਿਚ 'ਸਤਿਗੁਰਾ'

ਸੋ ਇਹ ਗੱਲ ਸ਼ਪਸ਼ਟ ਹੋ ਜਾਂਦੀ ਹੈ ਕਿ **ਨਾਂਵ ਜਾਂ ਪੜਨਾਂਵ ਸ਼ਬਦ ਜਦੋਂ ਅੰਤ ਕੰਨਾਂ ਜਾਂ ਬਿਹਾਰੀ ਲਗ ਕੇ ਬਹੁ-ਵਚਨ ਬਣ ਗਿਆ ਹੋਵੇ ਤਾਂ ਇਸ ਦਾ ਉਚਾਰਨ ਬਿੰਦੀ ਸਹਿਤ ਕੀਤਾ ਜਾਵੇਗਾ। ਪ੍ਰੰਤੂ, ਜੇ ਇਹ ਸ਼ਬਦ ਇਕ-ਵਚਨ ਹੀ ਹੈ ਤਾਂ ਬਿੰਦੀ ਦੀ ਆਵਾਜ਼ ਨਹੀਂ ਹੋਵੇਗੀ।**

5. ਜੇਕਰ ਕੋਈ ਕੰਨਾ—ਅੰਤ ਸ਼ਬਦ ਕ੍ਰਿਆ ਦੇ ਤੌਰ ਤੇ ਵਰਤਿਆ ਗਿਆ ਹੈ ਤਦ ਭੀ ਇਸ ਨੂੰ ਬਿੰਦੀ ਤੋਂ ਬਗੈਰ ਉਚਾਰਿਆ ਜਾਵੇਗਾ; ਜਿਵੇ :

'ਹਮਰਾ ਭਰਮੁ ਗਇਆ ਭਉ ਭਾਗਾ'। ਭਾਗਾ ਦੇ ਅਰਥ ਹਨ 'ਭਜ ਗਿਆ।'

'ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥' ਵਿਚ 'ਭੰਨਾ'

'ਰਾਮ ਨਾਮਿ ਮਨੁ ਲਾਗਾ ॥ ਜਮੁ ਲਜਾਇ ਕਰਿ ਭਾਗਾ ॥' ਵਿਚ 'ਲਾਗਾ' ਤੇ 'ਭਾਗਾ' ਕ੍ਰਿਆ ਹਨ।

'ਮੁਖ ਕੀ ਬਾਤ ਸਗਲ ਸਿਉ ਕਰਤਾ ॥ ਜੀਅ ਸੰਗਿ ਪ੍ਰਭੁ ਅਪੁਨਾ ਧਰਤਾ ॥' ਵਿਚ 'ਕਰਤਾ' ਅਤੇ 'ਧਰਤਾ', ਦਾ ਉਚਾਰਨ ਬਿਨਾ ਬਿੰਦੀ ਹੀ ਕੀਤਾ ਜਾਵੇਗਾ।

6. ਪ੍ਰੰਤੂ, ਜੇਕਰ ਅਜਿਹਾ ਕ੍ਰਿਆ ਸ਼ਬਦ ਉੱਤਮ ਪੁਰਖ ਅੰਦਰ ਵਰਤਿਆ ਗਿਆ ਹੈ, ਅਥਵਾ ਕ੍ਰਿਆ-ਦਾ ਕਰਤਾ ਮੈਂ ਜਾਂ ਹਉ ਉਤਮ ਪੁਰਖ ਹੈ, ਅਤੇ ਕ੍ਰਿਆ ਸ਼ਬਦ ਦੇ ਅੰਤ ਕੰਨਾ ਜਾਂ ਬਿਹਾਰੀ ਲੱਗੀ ਹੋਈ ਹੈ; ਤਾਂ ਭਾਵੇਂ, ਇਸ ਉਤੇ ਬਿੰਦੀ ਲਗੀ ਹੋਈ ਹੈ ਜਾਂ ਨਹੀਂ, ਇਸ ਕ੍ਰਿਆ-ਸ਼ਬਦ ਦਾ **ਉਚਾਰਨ ਬਿੰਦੀ ਲਗੇ ਕੰਨਾ ਜਾਂ ਬਿਹਾਰੀ ਵਾਂਙ ਹੋਵੇਗਾ, ਯਥਾ —'ਤੂ ਦਰੀਆਉ ਦਾਨਾ ਬੀਨਾ ਮੈ ਮਛਲੀ ਕੈਸੇ ਅੰਤੁ ਲਹਾ, ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ' ਵਿਚ 'ਲਹਾ' 'ਦੇਖਾ' ਅਤੇ 'ਮਰਾ' ਤਿੰਨੋਂ ਕ੍ਰਿਆ ਸ਼ਬਦ ਬਿੰਦੀ ਲਗੇ ਸ਼ਬਦਾਂ ਵਾਂਙ ਅਥਵਾ 'ਲਹਾਂ' ਦੇਖਾਂ', 'ਮਰਾਂ' ਪੜ੍ਹੇ ਜਾਣਗੇ।**

'ਸਜਨ ਮੁਖੁ ਅਨੂਪ ਅਠੇ ਪਹਰ 'ਨਿਹਾਲਸਾ' ਵਿਚ ਨਿਹਾਲਸਾ ਦੇ ਅਰਥ : ਮੈਂ ਦੇਖਾਂਗਾ ਦੇ

ਵਿਚ ਕੁਝ ਹੋਰ ਨਿਯਮ, ਜੋ ਗੁਰੂ ਗ੍ਰੰਥ ਸਾਹਿਬ ਦੇ ਸ਼ੁੱਧ ਪਾਠ ਤੇ ਲਾਗੂ ਹੁੰਦੇ ਹਨ, ਅੱਗੇ ਦਿਤੇ ਜਾਂਦੇ ਹਨ।

**ਗੁਰਬਾਣੀ ਵਿਚ ਸੇਧਾਂ ਪ੍ਰਾਪਤ ਹਨ :**

ਗੁਰੂ ਗ੍ਰੰਥ ਸਾਹਿਬ ਅੰਦਰ ਬਹੁਤ ਸ਼ਬਦ ਅਜਿਹੇ ਹਨ, ਜਿਨ੍ਹਾਂ ਨੂੰ ਇਕ, ਦੋ ਜਾਂ ਤਿੰਨ ਜਗ੍ਹਾ ਬਿੰਦੀ ਸਹਿਤ ਲਿਖਿਆ ਹੈ; ਪ੍ਰੰਤੂ, ਉਨ੍ਹਾਂ ਹੀ ਅਰਥਾਂ ਵਿਚ ਅਤੇ ਉਸੇ ਵਿਆਕਰਣਕ ਰੂਪ ਅੰਦਰ ਉਨ੍ਹਾਂ ਨੂੰ ਬਹੁਤ ਵਾਰੀ ਬਿਨਾ ਬਿੰਦੀ ਹੀ ਲਿਖ ਦਿਤਾ ਹੈ। ਅਜਿਹੇ ਬਿਨਾਂ ਬਿੰਦੀ ਲਿਖੇ ਸ਼ਬਦਾਂ ਦਾ ਉਚਾਰਨ, ਜੇ ਬਿੰਦੀ ਤੋਂ ਬਿਨ੍ਹਾ ਕੀਤਾ ਜਾਂਦਾ ਹੈ ਤਾਂ ਇਸ ਦੇ ਅਰਥ ਠੀਕ ਨਹੀਂ ਰਹਿੰਦੇ, ਅਤੇ ਬਿਨਾ ਬਿੰਦੀ ਕੀਤਾ ਹੋਇਆ ਉਚਾਰਨ ਵੀ ਠੀਕ ਨਹੀਂ ਢੁਕਦਾ। ਮਿਸਾਲ ਵਜੋਂ 'ਕਾਇਆ' ਸ਼ਬਦ 'ਸਰੀਰ' ਦੇ ਅਰਥਾਂ ਵਿਚ ਚਾਰ ਤਰ੍ਹਾਂ ਲਿਖਿਆ ਹੈ। 'ਕਾਯਾਂ, 'ਕਾਂਇਆ', ਕਾਇਆਂ ਤੇ ਕਾਇਆ', ਕਿਉਂਕਿ ਚਾਰ ਰੂਪਾਂ ਅੰਦਰ ਇਸ ਦੇ ਅਰਥ ਇਕ ਹੀ ਹਨ, ਇਸ ਲਈ ਇਸ ਦਾ ਸਹੀ ਉਚਾਰਨ ਪ੍ਰਚੱਲਤ ਬੋਲੀ ਅਨੁਸਾਰ ਇੱਕੋ 'ਕਾਇਆਂ' ਹੀ ਹੋਵੇਗਾ; ਭਾਵੇਂ ਇਸ ਦਾ ਜੋੜ ਵੱਖ ਵਖਰਾ ਹੈ।

11. ਇਸੇ ਤਰ੍ਹਾਂ ਜੇ ਕਰ ਕਿਸੇ ਸ਼ਬਦ ਦੇ ਅਰਥ ਵੱਖ ਵੱਖ ਤੁਕਾਂ ਅੰਦਰ, ਵੱਖੋ ਵੱਖਰੇ ਹਨ, ਅਤੇ ਭਾਵੇਂ ਇਸ ਦਾ ਜੋੜ ਸਾਰੀ ਥਾਈਂ ਇਕੋ ਜਿਹਾ ਵੀ ਹੋਵੇ, ਇਸ ਦਾ ਉਚਾਰਨ ਅਰਥਾਂ ਅਨੁਸਾਰ ਆਪਣੇ ਆਪ ਹੋ ਜਾਵੇਗਾ; ਜਿਸ ਤਰ੍ਹਾਂ, 'ਸਾਈ ਨਾਮੁ ਅਮੋਲੁ' ਅਤੇ 'ਸਾਈ ਸੋਹਾਗਣ ਨਾਨਕਾ' ਵਿਚ 'ਸਾਈ' ਇਕੋ ਤਰ੍ਹਾਂ ਲਿਖਿਆ ਹੋਇਆ ਹੈ; ਪ੍ਰੰਤੂ, ਪਹਿਲੀ ਤੁਕ ਅੰਦਰ ਇਹ ਨਾਉਂ ਸ਼ਬਦ ਹੈ, ਅਤੇ ਇਸ ਦੇ ਅਰਥ 'ਮਾਲਕ' ਦੇ ਹਨ, ਇਸ ਦਾ ਉਚਾਰਨ 'ਸਾਈਂ' ਹੈ। ਪ੍ਰੰਤੂ, ਦੂਜੀ ਤੁਕ ਵਿਚ ਇਹ ਸ਼ਬਦ ਪੜਨਾਂਵੀਂ ਵਿਸ਼ੇਸ਼ਣ ਹੈ, ਅਤੇ ਇਸ ਦੇ ਅਰਥ 'ਓਹੀ' ਦੇ ਹਨ। ਇਸ ਦਾ ਉਚਾਰਨ 'ਸ਼ਾਈ' ਹੈ। ਇਸੇ ਪ੍ਰਕਾਰ 'ਜਿਉ ਗੋਈ ਕਉ ਗੋਇਲੋ' ਵਿਚ 'ਗਾਈ' ਦੇ ਅਰਥ ਗਊਆਂ ਦੇ ਹਨ ਤੇ ਇਸ ਦਾ ਉਚਾਰਨ 'ਗਾਈਂ' ਹੈ; ਪ੍ਰੰਤੂ, 'ਜੋਗ ਬਨਿਆ ਤੇਰਾ ਕੀਰਤਨ ਗਾਈ' ਵਿਚ 'ਗਾਈ' ਕ੍ਰਿਆ ਸ਼ਬਦ ਹੈ ਜਿਸ ਦੇ ਅਰਥ 'ਗਾ ਕੇ' ਦੇ ਹਨ ਤੇ ਉਚਾਰਨ 'ਗਾਈ' ਹੈ। 'ਹਉ ਵਿਚ ਆਇਆ ਹਉ ਵਿਚ ਗਇਆ' ਵਿਚ 'ਹਉ', ਨਾਉਂ ਸ਼ਬਦ ਹੈ, ਤੇ ਇਸ ਦਾ ਉਚਾਰਨ 'ਹਉਂ' ਹੈ; ਪ੍ਰੰਤੂ, 'ਕਾਹੇ ਪੂਤ ਝਗਰਤ ਹਉ ਸੰਗਿ ਬਾਪ' ਵਿਚ 'ਹਉ' ਕ੍ਰਿਆ ਸ਼ਬਦ ਦੇ ਅਰਥ, 'ਹੋ' ਦੇ ਹਨ ਅਤੇ ਉਚਾਰਨ ਭੀ 'ਹਉ' ਹੈ।

ਪ੍ਰੰਤੂ, ਇਸੇ ਪ੍ਰਕਾਰ ਦੇ ਕ੍ਰਿਆ ਸ਼ਬਦ ਨੂੰ ਜੋ ਉਕਤ 'ਹਉ' ਵਾਂਗ, ਦੂਜੇ ਪੁਰਖ ਵਿਚ ਹੀ ਵਰਤਿਆ ਗਿਆ ਹੈ, ਅਥਵਾ 'ਕੰਤੋ ਤੂ ਸਉ ਸੇਜੜੀ' ਵਿਚ 'ਸਉ' ਨੂੰ 'ਸਉਂ' ਕਰਕੇ ਅਥਵਾ ਬਿੰਦੀ-ਸਹਿਤ ਪੜ੍ਹਿਆ ਜਾਵੇਗਾ, ਜਦੋਂ ਕਿ 'ਜੇ ਸਉ ਚੰਦਾ ਉਗਵਹਿ' ਵਿਚ 'ਸਉ' ਵਿਸ਼ੇਸ਼ਣ ਹੈ ਜਿਸ ਦੇ ਅਰਥ ਸੌ ਅੰਕੜੇ ਦੇ ਹਨ, ਅਤੇ ਇਸ ਦਾ ਉਚਾਰਨ ਬਿਨਾ ਬਿੰਦੀ 'ਸੌ' ਹੀ ਹੈ। ਇਸੇ ਪ੍ਰਕਾਰ 'ਸਉਦੇ ਵਾਹੁ ਵਾਹੁ ਉਚਰਹਿ' ਵਿਚ 'ਸਉਦੇ' ਕ੍ਰਿਆ ਸ਼ਬਦ ਹੈ ਜਿਸ ਦੇ ਅਰਥ 'ਸੌਣ ਸਮੇਂ' ਅਤੇ ਉਚਾਰਨ 'ਸਉਂਦੇ' ਅਥਵਾ ਬਿੰਦੀ ਸਹਿਤ ਹੈ। ਪ੍ਰੰਤੂ, 'ਸਉਦੇ ਕਉ ਧਾਵੈ ਬਿਨ ਪੂੰਜੀ' ਵਿਚ, 'ਸਉਦੇ' ਨਾਉਂ ਹੈ ਜਿਸ ਦਾ ਉਚਾਰਨ ਬਿਨਾ ਬਿੰਦੀ 'ਸਉਦੇ' ਹੈ।

ਇਸ ਵੀਚਾਰ ਤੋਂ ਅਸੀਂ ਫੇਰ, ਇਸ ਸਿੱਟੇ ਤੇ ਪੁਜਦੇ ਹਾਂ ਕਿ ਬਾਣੀ ਪੜ੍ਹਨ ਸਮੇਂ ਹਰ



ਸ਼ਬਦ ਦਾ ਉਚਾਰਨ ਉਸ ਦੇ ਅਰਥ ਨੂੰ ਵੀਚਾਰਦੇ ਹੋਏ, ਤੁਕ ਦੇ ਪ੍ਰਕਰਣ ਅਨੁਸਾਰ, ਅਤੇ ਜਿਸ ਤਰ੍ਹਾਂ ਉਹ ਸ਼ਬਦ ਰੋਜ਼ ਦੀ ਬੋਲ-ਚਾਲ ਅੰਦਰ, ਉਨ੍ਹਾਂ ਹੀ ਅਰਥਾਂ ਅੰਦਰ ਬੋਲਿਆ ਜਾਂ ਸੁਣਿਆ ਜਾਂਦਾ ਹੈ, ਕੀਤਾ ਜਾਣਾ ਚਾਹੀਦਾ ਹੈ। ਜੇਕਰ ਉਸ ਨੂੰ ਬਿਨਾ ਅਰਥ ਵੀਚਾਰੇ ਬੋਲਿਆ ਜਾਵੇਗਾ ਤਾਂ ਉਸ ਦਾ ਉਚਾਰਨ ਸ਼ੁੱਧ ਨਹੀਂ ਰਹੇਗਾ। ਮਿਸਾਲ ਵਜੋਂ : 'ਮੋਹਣਿ ਮੋਹਿ ਲੀਆ ਮਨ ਮੋਹਿ' ਵਿਚ ਇਕੋ ਜੋੜ ਵਾਲੇ ਸ਼ਬਦ 'ਮੋਹਿ' ਨੂੰ ਅਰਥਾਂ ਦਾ ਧਿਆਨ ਕਰਦੇ ਹੋਏ 'ਮੋਹ' ਅਤੇ 'ਮੋਹੇ' ਪੜ੍ਹਿਆ ਜਾਵੇਗਾ, ਅਥਵਾ ਪਾਠ ਕਰਨ ਲਈ ਇਹ ਤੁਕ 'ਮੋਹਣਿ ਮੋਹ ਲੀਆ ਮਨ ਮੋਹੇ' ਪੜ੍ਹੀ ਜਾਵੇਗੀ। 'ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ' ਵਿਚ, 'ਮੋਹਿ' ਦਾ ਉਚਾਰਨ 'ਮੋਹੇ' ਹੈ, ਪ੍ਰੰਤੂ, 'ਦੇਖਿ ਕੁਟੰਬੁ ਮੋਹਿ ਲੋਭਾਣਾ' ਵਿਚ ਇਹ 'ਮੋਹ' ਹੈ। ਇਸੇ ਪ੍ਰਕਾਰ 'ਕਰਿ ਕਿਰਪਾ ਮੁਹਿ ਨਾਮੁ ਦੇਹੁ' ਵਿਚ 'ਮੁਹਿ' ਨੂੰ 'ਮੋਹੇ' ਪੜ੍ਹਿਆ ਜਾਵੇਗਾ, ਪ੍ਰੰਤੂ, 'ਮਨੈ ਮੁਹਿ ਚੋਟਾ ਨਾ ਖਾਇ' ਵਿਚ 'ਮੁਹਿ' ਦੇ ਅਰਥ 'ਮੂੰਹ' ਦੇ ਹਨ ਅਤੇ ਉਚਾਰਨ 'ਮੂੰਹ' ਹੋਵੇਗਾ ਅਤੇ 'ਤੀਜੈ ਮੁਹੀ ਗਿਰਾਹ, ਭੁਖ ਤਿਖਾ ਦੁਇ ਭਉਕੀਆ' ਵਿਚ 'ਮੁਹੀ' ਦਾ ਉਚਾਰਨ 'ਮੂੰਹੀਂ', ਕਿਉਂਕਿ ਅਰਥ 'ਮੂੰਹ' ਦੇ ਹਨ।

12. **ਬਾਹਰਲੀਆਂ ਬੋਲੀਆਂ :** ਗੁਰੂ ਬਾਣੀ ਅੰਦਰ ਬਹੁਤ ਸਾਰੇ ਸ਼ਬਦ ਆਏ ਹਨ ਜੋ ਪੰਜਾਬੀ ਭਾਸ਼ਾ ਨੇ ਪਰਦੇਸੀ ਬੋਲੀਆਂ ਯਥਾ; ਫਾਰਸੀ, ਅਰਬੀ ਤੋਂ ਲੈ ਕੇ ਆਪਣੇ ਅੰਦਰ ਸਮਾ ਲਏ ਹਨ, ਅਜਿਹੇ ਸ਼ਬਦ ਪੰਜਾਬੀ ਅੰਦਰ ਆ ਕੇ, ਕਈ ਵੇਰ ਤਾਂ ਆਪਣਾ ਉਚਾਰਨ, ਤਦਭਵ ਰੂਪ ਵਿਚ ਤਬਦੀਲ ਕਰ ਗਏ ਹਨ; ਪ੍ਰੰਤੂ, ਬਹੁਤੀ ਥਾਈਂ ਇਨ੍ਹਾਂ ਦਾ ਓਹੀ ਪਰਦੇਸੀ ਉਚਾਰਨ (ਤਤਸਮ) ਕਾਇਮ ਰਿਹਾ ਹੈ, ਭਾਵੇਂ, ਗੁਰੂ ਬਾਣੀ ਦੀ ਲਿਖਤ ਅੰਦਰ ਇਨ੍ਹਾਂ ਦੇ ਜੋੜ ਪ੍ਰਚੱਲਤ ਬੋਲ-ਚਾਲ ਅਨੁਸਾਰ ਨਹੀਂ।

'ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ' ਵਿਚ ਮਸਕਤਿ ਸ਼ਬਦ 'ਮੁਸ਼ੱਕਤ' ਹੈ। ਇਸੇ ਤਰ੍ਹਾਂ 'ਖਾਕ', 'ਖੁਦਾਇ', 'ਚਸਮ', 'ਜਰੋ', 'ਫਾਨੀ', 'ਸਬ', 'ਬੇਨਜਰ' ਆਦਿਕ ਸ਼ਬਦਾਂ ਵਿਚ 'ਖ', 'ਸ', 'ਜ', 'ਫ', ਆਦਿ ਅਸਲ ਵਿਚ ਫ਼ਾਰਸੀ ਦੇ ਨੁਕਤੇ ਵਾਲੇ ਅੱਖਰ 'ਖ਼ੇ', 'ਸ਼ੀਨ', 'ਜ਼ੇ', 'ਫ਼ੇ' (ਖ਼, ਸ਼, ਜ਼, ਅਤੇ ਫ਼) ਹਨ। ਬਾਣੀ ਅੰਦਰ ਇਨ੍ਹਾਂ ਅੱਖਰਾਂ ਦੀ ਵਰਤੋਂ ਨਹੀਂ ਆਈ, ਫਿਰ ਵੀ ਅਜਿਹੇ ਅੱਖਰਾਂ ਵਾਲੇ ਸ਼ਬਦਾਂ ਦਾ ਉਚਾਰਨ, ਇਨ੍ਹਾਂ ਦੇ ਪ੍ਰਚੱਲਤ ਉਚਾਰਣਾਂ ਅਨੁਸਾਰ ਖ਼ਾਕ, ਖ਼ੁਦਾਇ, ਚਸ਼ਮ, ਜ਼ਰ, ਫ਼ਾਨੀ ਤੇ ਸ਼ਬ ਹੋਣਾ ਚਾਹੀਦਾ ਹੈ।

13. ਇਸੇ ਤਰ੍ਹਾਂ ਗੁਰੂ ਬਾਣੀ ਅੰਦਰ 'ਦਰਗਹ', 'ਅਲਹ', 'ਸੁਬਹ', 'ਕੁਲਹ', 'ਗਿਰਹ' ਆਦਿ ਫਾਰਸੀ ਤਥਾ ਅਰਬੀ ਦੇ ਸ਼ਬਦ ਆਏ ਹਨ, ਜਿਨ੍ਹਾਂ ਦਾ ਸਹੀ ਉਚਾਰਨ 'ਦਰਗਾਹ, ਅਲਾਹ, ਸੁਬਾਹ, ਕੁਲਾਹ, ਗਿਰਾਹ' ਅਤੇ ਪ੍ਰਚੱਲਤ ਬੋਲੀ ਅੰਦਰ ਇਨ੍ਹਾਂ ਦਾ ਉਚਾਰਨ ਭੀ ਅੱਖਰ 'ਹ' ਤੋਂ ਪਹਿਲੋਂ ਕੰਨਾ ਲਗੇ ਸ਼ਬਦਾਂ ਵਾਂਙ ਹੈ। ਗੁਰੂ ਬਾਣੀ ਵਿਚ ਕਈ ਥਾਈਂ ਇਹ ਕੰਨਾ ਵਰਤਿਆ ਹੈ, ਜਿਸ ਤੋਂ ਮਲੂਮ ਹੁੰਦਾ ਹੈ ਕਿ ਅਜਿਹੇ ਸ਼ਬਦਾਂ ਦੇ ਦੋਨੋਂ ਰੂਪ ਗੁਰੂ ਕਾਲ ਸਮੇਂ ਪ੍ਰਚੱਲਤ ਸਨ; ਪ੍ਰੰਤੂ, ਫਾਰਸੀ ਬੋਲੀ ਵਿਚ ਇਹ ਉਚਾਰਨ ਕੰਨਾ ਸਹਿਤ ਹੀ ਹੁੰਦਾ ਹੈ। ਇਸ ਲਈ ਇਨ੍ਹਾਂ ਸ਼ਬਦਾਂ ਨੂੰ ਅੱਖਰ 'ਹ' ਤੋਂ ਪਹਿਲੋਂ ਕੰਨਾ ਲਗੇ ਸ਼ਬਦਾਂ ਵਾਂਙ ਅਰਥਾਤ 'ਦਰਗਾਹ, ਅਲਾਹ, ਸੁਬਾਹ, ਕੁਲਾਹ ਤੇ ਗਿਰਾਹ' ਹੀ ਉਚਾਰਿਆ ਜਾਣਾ ਚਾਹੀਦਾ ਹੈ, ਭਾਵੇਂ ਕੰਨਾ ਲਗਿਆ ਹੋਵੇ ਜਾਂ ਨਹੀਂ।

ਗੁਰੂ ਬਾਣੀ ਦੇ ਪਾਠ ਸੰਬੰਧੀ ਵਰਣੇ ਉਪਰਲੇ ਵਿਚਾਰਾਂ ਅੰਦਰ ਸਪਸ਼ਟ ਕੀਤਾ ਗਿਆ ਹੈ

ਡੋਲਈ' ਵਿਚ 'ਝਖੜਿ' ਦੇ ਅਰਥ ਹਨ, ਝੱਖੜ ਨਾਲ ।

8. ਕ੍ਰਿਆ ਵਿਸ਼ੇਸਣ ਸ਼ਬਦਾਂ ਵਿਚ ਸਿਹਾਰੀ ਲੱਗੀ ਹੁੰਦੀ ਹੈ; ਜਿਵੇਂ : ਹੁਣਿ, ਅਬਿ, ਜਦਿ, ਕਦਿ, ਫੇਰਿ, ਬਹੁਰਿ, ਫੁਨਿ, ਤਤਕਾਲਿ ।

9. ਜਿਸੁ ਸ਼ਬਦ ਦੇ ਅਰਥ ਹਨ —ਅਮਕਾ ਕੰਮ ਕਰਕੇ—ਉਸ ਦੇ ਅੰਤ ਸਿਹਾਰੀ ਹੁੰਦੀ ਹੈ ਜਿਵੇਂ : 'ਮੁਸੁ ਛੋਡਿ ਨਕੁ ਪਕੜਿਹਿ' ਵਿਚ, 'ਛੋਡਿ' ਅਤੇ 'ਬੈਸਿ' ਸ਼ਬਦਾਂ ਦੇ ਅਰਥ ਹਨ 'ਛਡ ਕੇ' ਅਤੇ ਬੈਠ ਕੇ' ।

10. ਜਦੋਂ ਦੋ ਸ਼ਬਦ ਮਿਲ ਕੇ ਕ੍ਰਿਆ ਦਾ ਕੰਮ ਦੇਣ ਤਾਂ ਸਹਾਇਕ ਕ੍ਰਿਆ ਦੇ ਅੰਤਲੇ ਅੱਖਰ ਨਾਲ ਸਿਹਾਰੀ ਲੱਗੀ ਹੁੰਦੀ ਹੈ; ਜਿਵੇਂ :—

'ਸੇਵਕ ਕਉ ਸੇਵਾ ਬਨਿਆਈ' ਅੰਦਰ 'ਬਨਿਆਈ' ਸੰਯੁਕਤ ਕ੍ਰਿਆ ਹੈ, ਇਸ ਵਿਚ 'ਬਨਿ' ਪਦ ਵਿਚ ਸਿਹਾਰੀ ਹੈ । ਇਉਂ ਹੀ, 'ਇਕਨਾ ਭਾਣੈ ਕਢਿ ਲਏ' ਵਿਚ 'ਕਢਿ ਲਏ' । ਅਜੇਹੇ ਹੋਰ ਜੋੜ : 'ਛਡਿ ਬਹਹਿ' 'ਲਿਖਿ ਜਾਣੈ' 'ਪੂਰਿ ਰਹਿਓ' ਹਨ ।

11. ਜਦੋਂ ਕ੍ਰਿਆ ਅੰਦਰ ਕਿਸੇ ਪ੍ਰਤੀ ਹੁਕਮ ਜਾਂ ਬੇਨਤੀ ਭਾਵਨਾ ਪ੍ਰਗਟਾਈ ਗਈ ਹੋਵੇ, ਤਾਂ ਅੰਤਲੇ ਅੱਖਰ ਨਾਲ ਸਿਹਾਰੀ ਲੱਗੀ ਹੁੰਦੀ ਹੈ, ਜਿਵੇਂ :

'ਏਕੁ ਸਿਮਰਿ ਏਕੋ ਮਨਿ ਆਹਿ' ਵਿਚ 'ਸਿਮਰਿ' ਤੇ 'ਆਹਿ' ਪਦ ਹਨ ।

'ਧਰਿ ਜੀਅਰੇ ਇਕ ਟੇਕ ਤੂੰ' ਵਿਚ, 'ਧਰਿ' ਹੈ । ਅਜੇਹੇ ਕਈ ਹੋਰ ਸ਼ਬਦ ਹਨ—ਜਪਿ, ਸਾਲਾਹਿ, ਆਰਾਧਿ ।

12. ਜਦੋਂ ਕਿਸੇ ਵਾਕ ਅੰਦਰ ਇਕ ਹੋਰ ਛੋਟਾ ਵਾਕ (ਵਾਕੰਸ਼) ਆਵੇ ਜਿਸ ਵਾਕੰਸ਼ ਅੰਦਰ ਇਕ ਨਾਂਵ ਤੇ ਦੂਜਾ ਕ੍ਰਿਆ ਸ਼ਬਦ ਹੋਵੇ, ਤਾਂ ਨਾਂਵ ਦੇ ਅੰਤ ਸਿਹਾਰੀ ਅਤੇ ਕ੍ਰਿਆ ਦੇ ਅੰਤ ਦੁਲਾਵਾਂ ਹੁੰਦੀਆਂ ਹਨ, ਜਿਵੇਂ : 'ਮਨਿ ਜੀਤੈ', 'ਧਨਿ ਖਾਧੈ', 'ਲੋਕਿ ਪਤੀਣੈ', 'ਸਤਿ ਗੁਰਿ ਮਿਲਿਐ', 'ਨਾਮਿ ਸਾਲਾਹਿਐ', 'ਮੁਖਿ ਜੋਰਿਐ', 'ਪਾਰਸਿ ਪਰਸਿਐ' ।

13. ਜਦੋਂ ਕਿਸੇ ਬਹੁ-ਵਚਨ, ਅਨਯਪੁਰਖ ਕਰਤੇ ਦੀ ਵਰਤਮਾਨ ਸਮਾਨ ਕ੍ਰਿਆ (Present Imperfect Verb) ਦਾ ਅੰਤਲਾ ਅੱਖਰ ਨੰਨਾ ਹੋਵੇ ਤਾਂ ਨੰਨੇ ਨੂੰ ਸਿਹਾਰੀ ਹੋਵੇਗੀ, ਜਿਵੇਂ :— 'ਗਾਵਨਿ ਤੁਧ ਨੋ ਚਿਤ ਗੁਪਤ' ਵਿਚ 'ਗਾਵਨਿ' ।
'ਵਾਇਨਿ ਚੇਲੇ ਨਚਨਿ ਗੁਰ' ਵਿਚ 'ਵਾਇਨਿ' ਤੇ 'ਨਚਨਿ' ।

ਨੋਟ : 'ਸੁਣਿਐ ਮੁਖਿ ਸਾਲਾਹੇਣ ਮੰਦੁ' ਵਿਚ 'ਸਾਲਾਹਣ' ਸ਼ਬਦ ਸਿਹਾਰੀ ਤੋਂ ਬਿਨਾ ਹੈ, ਇਸ ਲਈ ਇਸ ਦੇ ਅਰਥ 'ਸਾਲਾਹੁੰਦੇ ਹਨ' ਨਹੀਂ ਹੋ ਸਕਦਾ ।

(ਅ) ਜੇ ਕ੍ਰਿਆ ਭਵਿਖਤ ਕਾਲ ਦੀ ਹੋਵੇ ਅਤੇ ਸ਼ਬਦ ਦੇ ਅੰਤਲੇ ਅੱਖਰ 'ਸ', 'ਨ' ਹੋਣ, ਤਾਂ ਭੀ ਅੰਤਲੇ ਨੰਨੇ ਨਾਲ ਸਿਹਾਰੀ ਹੋਵੇਗੀ, ਜਿਵੇਂ; ਪਉਸਨਿ, ਜਾਸਨਿ, ਸਿਵਾਪਸਨਿ, ਬਹਿਸਨਿ ।

(ੲ) ਜੇ ਕਰਤਾ ਓਹੀ ਅੱਨਯਪੁਰਖ ਬਹੁਵਚਨ ਅਤੇ ਕ੍ਰਿਆ ਭੀ ਓਹੀ ਵਰਤਮਾਨ ਸਮਾਨ ਹੈ ਅਤੇ ਸ਼ਬਦ ਦੇ ਅੰਤ ਹਾਹਾ ਹੈ ਤਾਂ ਅੰਤਲੇ ਹਾਹੇ ਨਾਲ ਵੀ ਸਿਹਾਰੀ ਹੁੰਦੀ ਹੈ ਅਤੇ ਇਨ੍ਹਾਂ ਦਾ ਉਚਾਰਨ, ਬਿੰਦਾ ਲੱਗੇ ਅੱਖਰ ਵਾਂਙ ਹੁੰਦਾ ਹੈ; ਜਿਵੇਂ, 'ਮਾਰਹਿ, ਲੂਟਹਿ ਨੀਤ ਨੀਤ' ਵਿਚ 'ਮਾਰਹਿੰ', 'ਲੂਟਹਿੰ' ।



(ਸ) ਜੇ ਕ੍ਰਿਆ ਓਹੀ ਸਮਾਨ ਵਰਤਮਾਨ ਹੋਵੇ, ਪਰ ਕਰਤਾ ਮਧਮ ਪੁਰਖ (2nd Person) ਇਕ ਵਚਨ ਹੋਵੇ ਤਾਂ ਭੀ ਅੰਤਲੇ ਹਾਹੇ ਨਾਲ ਸਿਹਾਰੀ ਹੁੰਦੀ ਹੈ, ਜਿਵੇਂ—

'ਵੇਲਿ ਪਰਾਈ ਜੋਹਹਿ ਜੀਅੜੇ' ਵਿਚ ਜੋਹਹਿ' ਅਤੇ

'ਹੰਸ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ' ਵਿਚ 'ਰਹੀਏਹਿ' ਅਤੇ 'ਹੋਈਅਹਿ' ਸ਼ਬਦ ਹਨ ।

14. ਜੇ ਕਿਸੇ ਹੋਰ ਬੋਲੀ ਦੇ ਸ਼ਬਦ ਨਾਲ ਅੰਤ ਤੇ ਸਿਹਾਰੀ ਲਗੀ ਸੀ ਜੋ ਉਸ ਸ਼ਬਦ ਦੇ ਨਾਲ ਹੀ ਬਾਣੀ ਰਚਨਾ ਅੰਦਰ ਆਈ ਹੈ ਤਾਂ ਉਹ ਸਿਹਾਰੀ ਬਦਲੀ ਨਹੀਂ ਗਈ; ਜੈਸਾ ਕਿ, ਹੇਠ ਦਰਜ ਸ਼ਬਦਾਂ ਵਿਚ ਹੈ—

ਹਰਿ, ਨਾਰਿ, ਰਾਸਿ, ਜੁਗਤਿ, ਧੁਨਿ, ਭੂਮਿ, ਧਰਤਿ, ਪ੍ਰਤਿ, ਦ੍ਰਿਸ਼ਟਿ, ਸਿਮ੍ਰਿਤ, ਮੇਦਨਿ, ਰੈਣਿ, ਰੁਤਿ, ਸ੍ਰਿਸਟਿ, ਅਗਨਿ, ਜੋਤਿ, ਥਿਤਿ, ਸਾਂਤਿ, ਹਸਤਿ, ਨਿਧਿ, ਰਿਧਿ, ਸਿਧਿ, ਜੋਨਿ, ਬਿਭੂਤਿ ਸੁਰਤਿ, ਧੂਰਿ ਆਦਿ ।

15. (ੳ) ਇਸਤਰੀ-ਲਿੰਗ ਸ਼ਬਦਾਂ ਵਿਚ ਅੰਤਲੇ ਅੱਖਰ ਦੇ ਸਿਹਾਰੀ—

ਭੰਡਾਰਣਿ, ਅਹਰਣਿ, ਸੋਹਾਗਣਿ, ਪਰਦੇਸਨਿ, ਬੈਰਨਿ, ਮਾਲਿਨਿ, ਸਾਹਨਿ, ਦਾਮਨਿ, ਪੜੋਸਨਿ, ਕਾਮਣਿ, ਪਾਲਿ, ਦਾਤਿ, ਤਪਤਿ ਆਦਿ ।

(ਅ) ਅੰਤ ਤੱਤੇ ਵਾਲੇ ਅਰਬੀ ਦੇ ਸ਼ਬਦਾਂ ਨਾਲ ਸਿਹਾਰੀ ਲਗੀ ਹੈ, ਜਿਵੇਂ—

ਕੁਦਰਤਿ, ਸਿਫਤਿ, ਹਿਕਮਤਿ, ਮਿਹਰਾਮਤਿ, ਸਰੀਅਤਿ, ਕੀਮਤਿ, ਮੁਹਲਤਿ, ਨੀਅਤਿ ।

16. ਇਸਤਰੀ ਲਿੰਗ ਵਾਲੇ ਵਿਸ਼ੇਸ਼ਣ ਪਦ ਜਦ ਨਾਂਵ ਕਰਕੇ ਵਰਤੇ ਜਾਂਦੇ ਹਨ, ਤਾਂ ਭੀ ਅੰਤ ਸਿਹਾਰੀ ਆਉਂਦੀ ਹੈ—

ਕੂੜਿਆਰਿ, ਸੁੰਦਰ, ਸੁਜਾਣਿ, ਚਤੁਰਿ, ਚੰਚਲਿ, ਸੁਘਰਿ, ਨਿਰਗੁਨਿ, ਪਰਧਾਨਿ, ਕੁਰੂਪਿ ।

17. ਕਈ ਵਾਰ ਕਵਿਤਾ ਦੀ ਲੋੜ ਅਨੁਸਾਰ ਲੰਮੀ ਆਵਾਜ਼ ਨੂੰ ਛੋਟੀ ਕਰਨ ਲਈ ਹੋਰ ਲਗਾਂ ਮਾਤਰਾਂ ਦੀ ਥਾਂ ਸਿਹਾਰੀ ਵਰਤੀ ਹੈ, ਜਿਵੇਂ—

ਚਾਲਿਸਿ = ਚਾਲਸੀ, ਉਤਰਸਿ = ਉਤਰਸੀ, ਦੂਬਲ = ਦੂਬਲੀ, ਸੁਆਮਿ = ਸੁਆਮੀ, ਦਰਬਾਰਿ = ਦਰਬਾਰੀ, ਨੇਰਿ = ਨੇੜੇ, ਕਿੰਨਿ = ਕਿੰਨੇ, ਧੰਨਿ = ਧੰਨਯ, ਸਤਿ = ਸਤਯ ।

18. ਕਈ ਵਾਰ, ਬਿਹਾਰੀ, ਸੰਬੰਧਕੀ ਅਰਥਾਂ ਵਿਚ ਵਰਤੀ ਹੈ, ਜਿਵੇਂ—

ਨਦਰੀ = ਨਦਰ ਨਾਲ, ਵਿਜੋਗੀ = ਵਿਜੋਗ ਨਾਲ ।

19. ਜਿਵੇਂ ਪਹਿਲੇ ਭੀ ਦਸਿਆ ਗਿਆ ਹੈ ਕਿ ਕਿਸੇ ਨਾਂਵ ਸ਼ਬਦ ਦੇ ਅੰਤਲੇ ਅੱਖਰ ਹੇਠ ਔਂਕੜ ਉਸ ਸ਼ਬਦ ਦੇ ਇਕ ਵਚਨ ਹੋਣ ਦਾ ਲਖਾਇਕ ਹੈ, ਪ੍ਰੰਤੂ, ਜੇ ਔਂਕੜ ਨਹੀਂ ਲਗਿਆ ਤਾਂ ਉਹ ਨਾਂਵ ਸ਼ਬਦ ਬਹੁਵਚਨ ਹੈ । ਇਸ ਨੇਮ ਅਨੁਸਾਰ 'ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣ ਜੀਉ' ਵਿਚ, 'ਪੰਡਿਤ' ਬਹੁਵਚਨ ਅਤੇ ਇਸ ਦਾ ਅਰਥ ਪੰਡਤਾਂ ਭਾਵ ਗੁਰਸਿੱਖਾਂ ਹੈ, ਅਤੇ ਨੇਮ 13 (ੲ) ਅਨੁਸਾਰ ਇਸ ਤੁਕ ਵਿਚ ਆਇਆ 'ਪੜਹਿ' ਬਹੁਵਚਨ ਅਨਯ ਪੁਰਖ ਕਰਤੇ ਦੀ ਕ੍ਰਿਆ ਹੋਣ ਕਾਰਨ, ਬਿੰਦੀ ਸਹਿਤ, ਅਥਵਾ 'ਪੜਹਿੰ' ਉਚਾਰਿਆ ਜਾਵੇਗਾ, ਫਿਰ ਜਿਵੇਂ ਨੇਮ (4) ਵਿਚ ਦਸਿਆ ਹੈ 'ਪੁਰਾਣੁ' ਸ਼ਬਦ ਦੇ (ਣ) ਹੇਠ ਔਂਕੜ ਹੋਣ ਕਾਰਨ ਇਹ

# ਅੰਤਮ ਅਰਜੋਈ

ਮੇਰੇ ਸੂਝਵਾਨ, ਸੁਹਿਰਦ, ਵੀਚਾਰ-ਸ਼ੀਲ ਤੇ ਪਿਆਰੇ ਪਾਠਕ ਜੀਓ !

ਉਮਰ ਦੇ ਅੱਠ ਦਹਾਕੇ ਪਾਰ ਕਰ ਚੁੱਕੇ, ਗੁਰੂ ਜੀ ਦੇ ਇਸ ਮੁਲ-ਖਰੀਦੇ ਗੋਲੇ, ਅਤੇ ਗੁਰੂ-ਪੰਥ ਦੇ ਦਾਸਨ ਦਾਸ ਨੂੰ, ਨਾ ਤਾਂ ਵਿਦਿਆ ਦਾ ਰੰਚਕ ਮਾਣ ਹੈ, ਅਤੇ ਨਾ ਹੀ ਕਿਸੇ ਵੀਚਾਰ-ਸ਼ੀਲ ਤੇ ਸ਼ਰਧਾਲੂ ਵਿਪੱਖੀ ਦੀ ਮਨੌਤ ਤੇ ਦਲੀਲ ਨੂੰ ਖੰਡਨ ਕਰਨ ਦਾ ਸ਼ੌਕ । ਬਸ, ਜੇ ਕੋਈ ਆਰਜ਼ੂ ਹੈ, ਤਾਂ ਇਹ ਕਿ ਜਗਤ-ਗੁਰੂ ਬਾਬਿਆਂ ਦੀ ਅਮਰ, ਅਮੁਲ, ਸਫਲ ਤੇ ਸਰਬ-ਸਾਂਝੀ ਬਾਣੀ ਦੀ ਵਿਲੱਖਣ ਸ਼ੈਲੀ ਨੂੰ ਘੋਖਣ ਤੇ ਸਮਝਣ ਉਪ੍ਰੰਤ ਸਮੱਸਤ ਸੰਸਾਰ ਨੂੰ ਇਸ ਵਿਚਲੇ ਅਮੁਲੀਕ 'ਰਤਨਾਂ' ਤੋਂ ਆਗਾਹ ਤੇ ਖਾ-ਖਬਰ ਕਰਨ ਦੀ । ਨਿਸਚੈ ਜਾਣੋ, ਸੰਸਾਰ ਹੈਰਾਨੀ-ਜਨਕ ਵਿਗਿਆਨਕ ਉੱਨਤੀ ਕਰ ਲੈਣ ਦੇ ਬਾਵਜੂਦ ਵੀ ਕੁੱਝ ਇਸ ਤਰ੍ਹਾਂ ਅਸ਼ਾਂਤ ਹੈ, ਪੀੜਾ-ਗ੍ਰਸਤ ਹੈ :

> ਕਬਾਬਿ ਸੀਖ ਹੈਂ, ਹਮ ਕਰਵਟੇ ਹਰ ਸੂ ਬਦਲਤੇ ਹੈਂ ।
> ਜੋ ਜਲ ਜਾਂਤਾ ਹੈ ਯਿਹ ਪਹਿਲੂ, ਤੋ ਵੁਹ ਪਹਿਲੂ ਬਦਲਤੇ ਹੈਂ ।

ਹਾਂ, ਸ਼ਾਇਰ ਦਾ ਇਹ ਨਿਰਣਾ ਵੀ ਸਾਡੇ ਉੱਤੇ ਪੂਰੀ ਤਰ੍ਹਾਂ ਲਾਗੂ ਹੁੰਦਾ ਤੇ ਸਾਨੂੰ ਝੰਝੋੜਦਾ ਹੈ :

> ਬੜੇ ਗ਼ੌਰ ਸੇ ਸੁਨ ਰਹਾ ਥਾ ਜ਼ਮਾਨਾ,
> ਹਮੀਂ ਸੋ ਗਏ, ਦਾਸਤਾਂ ਕਹਿਤੇ ਕਹਿਤੇ ।

ਇਹ ਗੱਲ ਵੀ ਬਿਨਾ ਤਰਦੀਦ ਕਹੀ ਜਾ ਸਕਦੀ ਹੈ ਕਿ 'ਗੁਰੂ ਜੀ ਦਾ ਦੂਲਾ ਖਾਲਸਾ' ਆਪਣੇ 'ਨਿਰਮਲ ਤੇ ਨਿਰਾਲੇ' ਸਰੂਪ ਵਿਚ ਕੁਲ ਕਾਇਨਾਤ ਦਾ ਸਰਦਾਰ ਹੈ, ਸ਼ਰੋਮਣੀ ਹੈ; ਅਤੇ ਇਸ ਸਰਦਾਰੀ ਦਾ ਰਾਜ਼ : ਇਸ ਦੇ ਸੱਚੇ ਸੁੱਚੇ, ਸਹਿਜ ਤੇ ਸੰਤੁਲਿਤ ਆਚਾਰ ਵਿਚ ਬੰਦ ਹੈ, ਇਸਦੇ ਸਰਬੱਤ ਦੇ ਸੁਮਿੱਤਰ, ਸਾਂਝੀਵਾਲ ਤੇ ਖਾਦਮ (ਸੇਵਾਦਾਰ) ਹੋਣ ਵਿਚ ਹੈ। ਇਸ ਨੇ ਚਉਰਾਸੀ ਵਾਂਗ ਨਹੀਂ ਜੀਊਣਾ; ਸਗੋਂ, ਗੁਰਮੱਤ-ਗੁਣਾਂ ਦੇ ਧਾਰਨੀ ਹੋ ਕੇ, ਆਪਣੀ ਬਰਤਰੀ ਨੂੰ ਹੱਕ-ਬਜਾਨਬ ਕਰਾਰ ਦੇਣਾ ਹੈ । ਸੰਸਾਰ ਦੇ ਹੱਕ-ਪ੍ਰਸਤ ਲੋਗ ਉਸ ਦਿਨ ਦੀ ਉਡੀਕ ਵਿਚ ਹਨ, ਜਦ 'ਝਾੜੀ ਝਾੜੀ ਅਕਾਲ ਗੂੰਜੇਗਾ', ਅਤੇ ਸਮੱਸਤ ਸੰਸਾਰ ਉੱਤੇ ਪੰਜਵੇਂ ਸਤਿਗੁਰੂ ਜੀ ਦੇ ਤਖੱਯਲ ਦਾ ਹਲੇਮੀ ਰਾਜ ਸਥਾਪਨ ਹੋ ਜਾਵੇਗਾ ।

ਅੰਤ ਵਿਚ, ਦਾਸ, ਆਪਣੀ ਅਲੱਪਗਤਾ ਦਾ ਇਉਂ ਪ੍ਰਗਟਾ ਕਰਦਾ ਹੋਇਆ, ਆਪ ਜੀ ਤੋਂ ਖਿਮਾ ਚਾਹੁੰਦਾ ਹੈ :

> ਐ ਮੇਹਰਬਾਨੋ, ਗੁਰਮੁਖੋ, ਸ਼ਿਕਵਾ ਨ ਕਰਿਓ ਦਾਸ ਤੇ,
> ਮੇਰੀ ਜ਼ੁਬਾਂ, ਮੇਰਾ ਬਿਆਂ, ਬਾਣੀ ਦਾ ਹੀ ਸਤਿਕਾਰ ਹੈ ।

1-9-89 (ਸ਼ੁਕਰਵਾਰ)
(ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ)

ਗੁਰੂ-ਪੰਥ ਦੀ ਚਰਨ-ਰੱਜ,
—ਹਰਿਭਜਨ ਸਿੰਘ